ਇਤਿਹਾਸ ਖਾਲਸਾ ਲੜੀ ਨੰ: 4

# ਪ੍ਰਕਾਸ਼ ਖਾਲਸਾ

(28 ਜੂਨ, 1925)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

ਹਵਾਲੇ

ਸਰਾ ਲੈਨ - ਪੰਨਾ 24 ਫੁਟਨੋਟ, 25, 26

Cis-Sutlej

ਡੱਲੇਵਾਲੀਆ
ਫੂਲਕੀਆਂ
ਕਰੋੜੀਆ
ਸਿੰਘਪੁਰੀਆ / ਫੈਜ਼ਲਪੁਰੀਆ
ਨਿਸ਼ਾਨਾਂ ਵਾਲੀ
ਸ਼ਹੀਦਾਂ

Ph. 016

# S.M.S. Sidhu Memorial Sch

Model Town-2 Sheron. (Distt. Sangrur) Punjab-

Name DEEPU BALA

Father's Name SH. BALWINDER SINGH

Age 11

Sex FEMALE

Class 5th

Rural/Urban RURAL

Spoken Languages PUNJABI

Address DEEPU BALA D/O SH. BALWINDER SIN

V.P.O. LONGOWAL TEH LONGOWAL DISTT SANG

Principal,
Mukhtiar Singh Sidhu Memorial
School ... Sheron (Sng

ਕੱਖੋਂ ਲੱਖ ਤੇ ਲੱਖਾਂ ਤੋਂ ਕੱਖ ਹੋਏ ਦੇਸ ਵੱਸਦੇ ਝੱਬ ਉਜਾਰ ਹੋ ਗਏ
ਰਾਜੇ ਰਹੇ ਨ ਰਹੇ ਕੰਗਾਲ ਏਥੇ ਬੇੜੇ ਅੰਤ ਨੂੰ ਸਭ ਦੇ ਪਾਰ ਹੋ ਗਏ
ਕੁੰਭ ਕਰਨ ਰਾਵਨ ਜਹੇ ਬਲੀ ਯੋਧੇ ਸੋਧੇ ਮੌਤ ਨੇ ਸੁਫ਼ਨ ਦੀ ਕਾਰ ਹੋ ਗਏ
ਹਨੂੰਮਾਨ ਬੱਾਲੀ ਸੁਗ੍ਰੀਵ ਜੈਸੇ ਰਾਮ ਕ੍ਰਿਸ਼ਨ ਤੇ ਕੰਸ ਵਿਦਾਰ ਹੋ ਗਏ
ਬਲ,ਬਾਵਨ, ਦਲੀਪ, ਮਹੀਪ ਜੈਸੇ ਸਘਰ ਜਿਹਾਂ ਦੇ ਬੜੇ ਪਰਵਾਰ ਹੋ ਗਏ
[illegible]ਰਾਸਿੰਧ, ਅਰਜਨ ਭੀਮ ਕਰਨ ਦ੍ਰੋਣਾ ਵੱਡੇ ਭੀਸ਼ਮ ਜੈਸੇ ਉਦਾਰ ਹੋ ਗਏ
ਪ੍ਰਿਥੂਰਾਜ ਜਹੇ ਪ੍ਰਿਥਵੀ ਮੱਲ ਗਏ ਦਾਰਾ ਜਹੇ ਸ਼ਹਿਨਸ਼ਾਹ ਭਾਰ ਹੋ ਗਏ
ਘੜੇ ਫੇਰ ਸਿਕੰਦ੍ਰੋਂ ਵੱਧ ਗਏ ਫਰਊਨ ਕਈ ਧਾਰ ਹੰਕਾਰ ਹੋ ਗਏ
ਜ਼ਾਲਿਮ ਵੱਧ ਜ਼ੁਹਾਕ ਤੋਂ ਕਈ ਹੋ ਗਏ ਨਮਰੂਦ ਸ਼ੱਦਾਦ ਬਿਸਯਾਰ ਹੋ ਗਏ
ਕਾਰੂੰ ਜਹੇ ਖਜ਼ਾਨੇ ਭੀ ਜੋੜ ਗਏ ਤੇ ਮਹਿਮੂਦ ਜਹੇ ਲੁੱਟਨੇ ਹਾਰ ਹੋ ਗਏ
ਹਾਤਮਤਾਈ ਤੇ ਬਿਕ੍ਰਮਾਜੀਤ ਜੈਸੇ ਹਰੀ ਚੰਦ ਜੈਸੇ ਦਾਤੇ ਜ਼ਾਹਰ ਹੋ ਗਏ
ਨਾਦਰ ਜਹੇ ਭੀ ਰਹੇ ਨ ਟਿਕੇ ਏਥੇ ਅਹਿਮਦ ਸ਼ਾਹ ਜੈਸੇ ਬ੍ਰਯਾਰ ਹੋ ਗਏ
ਹੋ ਗਏ ਰਣਜੀਤ ਸਿੰਘ ਬਲੀ ਜੈਸੇ ਹਰੀ ਸਿੰਘ ਜੈਸੇ ਯੋਧੇ ਸਾਰ ਹੋ ਗਏ
ਮਨਾ ਰਿਹਾ ਨ ਕੋਈ ਜਹਾਨ ਉੱਤੇ ਮੰਦੇ ਚੰਗੇ ਸਭ ਆਪਣੀ ਵਾਰ ਹੋ ਗਏ
ਕਿਸੇ ਕਿਸੇ ਦਾ ਰਹਿ ਗਿਆ ਨਾਮ ਏਥੇ ਬਾਕੀ ਕੌਣ ਜਾਣੇ, ਬੇਸ਼ੁਮਾਰ ਹੋ ਗਏ
ਯਾਂਤੇ ਵੱਧ ਕੇ ਕਰ ਗਏ ਬਦੀ ਜਿਹੜੇ ਯਾਂ ਵੱਧ ਕੇ ਭਲੇ ਸ਼ੁਮਾਰ ਹੋ ਗਏ
ਨਾਮ ਬਦਾਂ ਦਾ ਬਦੀ ਦੇ ਨਾਲ ਰਿਹਾ ਨੇਕੀ ਰਹੀ ਜਿਹੜੇ ਨੇਕੋਕਾਰ ਹੋ[illegible]
ਤੂੰ ਭੀ ਕਰ ਨੇਕੀ ਜੇ ਕੋਈ ਹੋ ਸੱਕੂ ਕੱਠੇ ਹੋ ਗੁਨਾਹ ਅੰਬਾਰ ਹੋ ਗਏ
ਪਤਾ ਇਹਨਾਂ ਸਵਾਸਾਂ ਦਾ ਕੁਝ ਭੀ ਨਹੀਂ ਥੋੜ੍ਹੇ ਰਹੇ ਬਹੁਤੇ ਖ਼੍ਰਚ ਹਾਰ ਹੋ ਗਏ
ਬੜੇ ਬੜੇ ਜਾਂ ਰਹੇ ਨ ਏਸ ਥਾਂ ਤੇ ਸਾੱਨੀ ਰੱਬ ਦੇ ਜੋ ਗੁਨ੍ਹਾਗਾਰ ਹੋ ਗਏ
ਤੂੰ ਭੀ ਬੈਠ ਰਹਿਣਾ ਏਥੇ ਕਦ ਤੋੜੀ ਕਾਲੇ ਗਏ,ਧੌਲੇ ਸਿਰ ਦੇ ਵਾਰ ਹੋ ਗਏ
ਨੇਕੀ ਛੱਡ ਜਾਹ ਪਿਛੇ ਕਰਤਾਰ ਸਿੰਘਾ ਤੇਰੇ ਗ੍ਰੰਥ ਤੇਰੀ ਯਾਦਗਾਰ ਹੋ ਗਏ

ਤਥਾ

ਅੱਜ ਤੱਕ ਨੇ ਲਿਖੇ ਗ੍ਰੰਥ ਬਹੁਤੇ ਗੀਤ ਖਾਲਸਾ ਪੰਥ ਦੇ ਗਾਇ ਵੀਰੋ
*ਪਹਿਲੇ †ਦਸਵੇਂ ‡ਨਾਵੇਂ ਸਤਿਗੁਰੂ ਜੀ ਦੇ ਵੱਖੋ ਵੱਖਰੇ ਗ੍ਰੰਥ ਬਨਾਇ ਵੀਰੋ
ਲੈਕੇ ਬੰਦੇ ਤੋਂ ਗੱਦੀ ਦਲੀਪ ਸਿੰਘ ਦੀ ਤੱਕ, ਚਾਰ ਗ੍ਰੰਥ ਬਨਾਇ ਵੀਰੋ

---

* ਨਿਰੰਕਾਰੀ ਜੋਤ, ਪਹਿਲੇ ਗੁਰੂ ਜੀ ਦਾ ਜੀਵਨ। † ਅਕਾਲੀ ਜੋਤ, ਦਸ਼ਮ ਪਾਤਸ਼ਾਹ ਦਾ ਜੀਵਨ।
‡ ਨਿਰੰਜਨੀ ਜੋਤ,ਨਾਵੇਂ ਗੁਰੂ ਜੀ ਦਾ ਜੀਵਨ।

ਬੰਦਾ ਸਿਦਕ ਤੇ ਤੇਗ਼ ਤ੍ਰੈ ਸਮਝ ਲਵੋ ਰਾਜ ਖਾਲਸਾ ਨਾਲ ਗਿਣਾਇ ਵੀਰੋ
ਹੁਣ ਓਹੋ ਪ੍ਰਸੰਗ ਮੁੜ ਪਿਆ ਲਿਖਣਾ ਚੰਗੀ ਤਰ੍ਹਾਂ ਕਰ ਸੋਧ ਸੁਧਾਇ ਵੀਰੋ
ਹਿੱਸੇ ਚੌਂਹ ਦੇ ਥਾਂ ਹੁਣ * ਛੇ ਕੀਤੇ ਦਿੱਤਾ ਬਹੁਤ ਵਧਾ ਵਧਾਇ ਵੀਰੋ
ਲਿਖਣਾ ਐਤਕਾਂ ਹਾਲ ਦਲੀਪ ਸਿੰਘ ਦਾ ਦੇਣਾ ਸਿਰੇ ਇਤਿਹਾਸ ਚੜ੍ਹਾਇ ਵੀਰੋ
ਅੱਗੇ ਵਿੱਚੇ ਹੀ ਛੱਡ ਸੀ ਬੰਦ ਕੀਤਾ ਪੂਰਾ ਦੇਵਣਾ ਹੁਣ ਕਰਾਇ ਵੀਰੋ
ਹਿੱਸੇ ਤਿੰਨ ਪੂਰੇ ਨਵੇਂ ਕਰ ਚੁੱਕਾ ਦਿੱਤੇ ਅੰਮਰਤਸਰ ਛਪਾਇ ਵੀਰੋ
ਚੌਥਾ ਸ਼ੁਰੂ ਹੁਣ ਕਰਾਂ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਕਰੇ ਸਹਾਇ ਵੀਰੋ

ਤਥਾ

ਚੌਥੇ ਹਿੱਸੇ ਅੰਦ੍ਰ ਹਾਲ ਮਿਸਲਾਂ ਦਾ ਸਾਰਾ ਲਿਖ ਕੇ ਕਰਾਂ ਤਯਾਰ ਭਾਈ
ਅੱਗੇ ਤੀਸਰੇ ਹਿੱਸੇ ਦੇ ਵਿੱਚ ਹੀ ਸੀ ਲਿਖਯਾ ਨਾਮ ਮਾਤਰ ਹੀ ਵਿਚਾਰ ਭਾਈ
ਤੇਗ਼ ਖ਼ਾਲਸਾ ਹੈ ਓਹਦਾ ਨਾਮ ਸਮਝੋ ਚੰਗਾ ਹੋਯਾ ਨ ਓਹਦਾ ਪ੍ਰਚਾਰ ਭਾਈ
ਛੰਦ ਕੋਰੜੇ ਪਾਇ ਸਨ ਵਿੱਚ ਓਹਦੇ ਬੈਂਤ ਲਿਖੇ ਨਹੀਂ ਸਨ ਸੋਹਣੇਦਾਰ ਭਾਈ
ਹੁਣ ਓਹੋ ਪ੍ਰਸੰਗ ਦੂਹ ਹਿੱਸਯਾਂ ਵਿਚ ਪੜ੍ਹੋ "ਜੌਹਰ" "ਪ੍ਰਕਾਸ਼" ਸੁਧਾਰ ਭਾਈ
ਹਿੱਸਾ ਚੌਥਾ ਇਹ ਲਿਖਾਂ ਕਰਤਾਰਸਿੰਘਾ ਮਿਹਰ ਮੇਰੇ ਤੇ ਕਰੇ ਕਰਤਾਰ ਭਾਈ

# ਪ੍ਰਕਾਸ਼ ਖਾਲਸਾ

ਵੇਲੇ ਮਿਸਲਾਂ ਦੇ ਪੰਥ ਦਾ ਤੇਜ਼ ਵਧਯਾ ਸਿੰਘਾਂ ਦੇਸ ਦੇ ਤਈਂ ਦਬਾਯਾ ਜੀ
ਦਿੱਲੀ ਕਾਬਲ ਦੇ ਬਾਦਸ਼ਾਹਾਂ ਤਾਈਂ ਨਾਲ ਖ਼ਾਕ ਦੇ ਮਾਰ ਮਿਲਾਯਾ ਜੀ
ਜ਼ੋਰ ਤੋੜ ਕੇ ਖ਼ਾੱਨਾਂ ਤੇ ਸੂਬਯਾਂ ਦਾ ਘੋੜਾ ਦੇਸ ਦੇ ਵਿੱਚ ਫਿਰਾਯਾ ਜੀ
ਲੈਕੇ ਜਮਨਾ ਤੋਂ ਦੇਸ ਅਟਕ ਤੋੜੀ ਰਾਜ ਖ਼ਾਲਸਾ ਕਾਇਮ ਕਰਾਯਾ ਜੀ
ਵੰਡ ਲਿਆ ਪੰਜਾਬ ਦੇ ਮੁਲਿਕ ਤਾਈਂ ਬਾਰ੍ਹਾਂ ਹਿੱਸਯਾਂ ਵਿੱਚ ਜਤਾਯਾ ਜੀ
ਦੇਸ ਵਿੱਚ ਸਰਦਾਰ ਮੁਖ਼ਤਾਰ ਹੋ ਗਏ ਤੁਰਕ ਹਾਕਿਮਾਂ ਸੀਸ ਝੁਕਾਯਾ ਜੀ
ਆੱਕੀ ਰਿਹਾ ਨ ਕੋਈ ਪੰਜਾਬ ਅੰਦਰ ਧਮਾ ਖ਼ਾਲਸੇ ਦਾ ਸਾਰੇ ਛਾਯਾ ਜੀ

---

* ਨਿਰਭੈ ਯੋਧਾ, ਅਜੀਤ ਖਾਲਸਾ ਜੌਹਰ ਖਾਲਸਾ, ਪ੍ਰਕਾਸ਼ ਖਾਲਸਾ, ਪਰਤਾਪ ਖਾਲਸਾ, ਦਰਬਾਰ ਖਾਲਸਾ, (ਦਰਬਾਰ ਖਾਲਸਾ ਵਿੱਚ ਦਲੀਪ ਸਿੰਘ ਦਾ ਸਾਰਾ ਹਾਲ ਹੋਵੇਗਾ)।

ਸਿੰਘ ਰਾਜ ਦਾ ਹੋਯਾ ਪ੍ਰਕਾਸ਼ ਸਾਰੇ ਮਾਰ ਜ਼ੁਲਮ ਅੰਧੇਰ ਨਸਾਯਾ ਜੀ
"ਪ੍ਰਕਾਸ਼ ਖ਼ਾਲਸਾ" ਏਸ ਗ੍ਰੰਥ ਦਾ ਆ ਏਸੇ ਵਾਸਤੇ ਨਾਮ ਰਖਾਯਾ ਜੀ
ਹੁਣ ਸੁਣੋ ਪ੍ਰਸੰਗ ਕਰਤਾਰ ਸਿੰਘਾ ਜਿਵੇਂ ਮਿਸਲਾਂ ਰਾਜ ਕਮਾਯਾ ਜੀ

ਵਾਕ ਕਵੀ

ਹਿੱਸੇ ਤੀਸਰੇ ਦੇ ਵਿੱਚ ਲਿਖ ਆਯਾ ਸਿੰਘਾਂ ਦਿਣੋਂ ਦਿਣ ਜ਼ੋਰ ਵਧਾਯਾ ਜਿਵੇਂ
ਸਿੰਘਾਂ ਉੱਤੇ ਪੰਜਾਬ ਦੇ ਸੂਬਯਾਂ ਨੇ ਜ਼ੋਰ ਪੱਬਾਂ ਤੋੜੀ ਹੈਸੀ ਲਾਯਾ ਜਿਵੇਂ
ਅਹਿਮਦ ਸ਼ਾਹ ਤੈਮੂਰ ਜ਼ਮਾਨ ਸ਼ਾਹ ਨੇ ਦੇਸ ਵਿੱਚ ਤਰਥੱਲ ਮਚਾਯਾ ਜਿਵੇਂ
ਮੱਨੂੰ ਮੀਰ ਤੇ ਓਸ ਦੇ ਸਾਥੀਆਂ ਨੇ ਉੱਤੇ ਪੰਥ ਦੇ ਕਹਿਰ ਕਮਾਯਾ ਜਿਵੇਂ
ਦੂੰਹ ਤਾਕਤਾਂ ਦੇ ਵਿੱਚ ਆ ਕਰਕੇ ਸਿੰਘਾਂ ਆਪਣਾ ਆਪ ਬਚਾਯਾ ਜਿਵੇਂ
ਬੇਅੰਤ ਕੁਰਬਾਨੀਆਂ ਕਰਕੇ ਜੀ ਸ਼ਾਨ ਪੰਥ ਦੀ ਤਈਂ ਰਖਾਯਾ ਜਿਵੇਂ
ਦੁੱਖ ਝੱਲ ਕੇ ਆਪਣੇ ਸਿਰਾਂ ਉੱਤੇ ਦੁੱਖ ਦੇਸ ਦੇ ਸਿਰੋਂ ਮਿਟਾਯਾ ਜਿਵੇਂ
ਤੇਗ਼ਾਂ ਮਾਰਕੇ ਤੋੜਯਾ ਜ਼ੁਲਿਮ ਤਾਈਂ ਕਈ ਵਾਰ ਬੰਦਾਂ ਨੂੰ ਛੁਡਾਯਾ ਜਿਵੇਂ
ਘੱਲੂਘਾਰਯਾਂ ਦੇ ਵਿੱਚੋਂ ਬਚ ਕਰਕੇ ਝੰਡਾ ਧਰਮ ਦਾ ਸਾਰੇ ਝੁਲਾਯਾ ਜਿਵੇਂ
ਲਿਖੇ ਹਾਲ ਨਤਾਰ ਕਰਤਾਰ ਸਿੰਘਾ ਸਿੰਘਾਂ ਦੇਸ ਲਈ ਦੁੱਖ ਉਠਾਯਾ ਜਿਵੇਂ

ਤਥਾ

ਜਿਵੇਂ ਪੈ ਗਿਆ ਜ਼ੁਲਮ ਦਾ ਜ਼ੋਰ ਹੈਸੀ ਤੇਗ਼ ਸਿੰਘ ਮਿਆਨ ਜੇ ਪਾ ਛੱਡਦੇ
ਹਿੰਦੂ ਲੋਕਾਂ ਦੇ ਵੇਖ ਸਲੂਕ ਭੈੜੇ ਲਾਂਭੇ ਹੋ ਕੇ ਵੇਲਾ ਟਪਾ ਛਡਦੇ
ਕਰਦੇ ਜੰਗ ਨ ਪਰ ਉਪਕਾਰ ਲਈ ਕਰ ਹਿੰਦੂਆਂ ਜਿਹਾ ਸੁਭਾ ਛਡਦੇ
ਤਦ ਦਿੱਲੀ ਤੇ ਕਾਬਲੀ ਬਾਦਸ਼ਾਹ ਜੋ ਮਿੱਟੀ ਹਿੰਦ ਦੀ ਸਾਰੀ ਉਡਾ ਛਡਦੇ
ਹੋ ਦੇਸ ਪੰਜਾਬ ਬਰਬਾਦ ਜਾਂਦਾ ਜ਼ਾਲਿਮ ਜ਼ੁਲਿਮ ਦੀ ਨਦੀ ਰੁੜ੍ਹਾ ਛੱਡਦੇ
ਜੇਕਰ ਸਿੰਘ ਭੀ ਚੁਪ ਹੋ ਬੈਠ ਰਹਿੰਦੇ ਗਿਲਜੇ ਹਿੰਦ ਦਾ ਨਾਮ ਮਿਟਾ ਛਡਦੇ
ਤੇਗ਼ ਸ਼ਰ੍ਹਾ ਦੀ ਰੋਕਦਾ ਹੋਰ ਕਿਹੜਾ ਕਾਜ਼ੀ ਹਿੰਦੂਆਂ ਤਈਂ ਖਪਾ ਛਡਦੇ
ਕੌਣ ਰੋਕਦਾ ਕਾਬਲੀ ਹੱਲਯਾਂ ਨੂੰ ਓਹ ਰਾਕਸ਼ ਦੇਸ ਚਬਾ ਛਡਦੇ
ਕੱਖ ਦੇਸ ਦੇ ਸਾਰੇ ਹੀ ਉੱਡ ਜਾਂਦੇ ਤੇਜ਼ ਜ਼ੁਲਿਮ ਦੀ ਜਦੋਂ ਹਵਾ ਛਡਦੇ
ਕੌਣ ਡੱਕਦਾ ਕਾਬਲੀ ਝੱਖੜਾਂ ਨੂੰ ਜੇਕਰ ਸਿੰਘ ਭੀ ਪਿੱਠ ਭਵਾ ਛਡਦੇ
ਭੁੱਖੇ ਕਾਬਲੀ ਉੱਠ ਬਘਿਆੜ ਪੈ ਕੇ ਪਰਜਾ ਭੇਡਾਂ ਦੇ ਵਾਂਗ ਮੁਕਾ ਛੱਡਦੇ
ਜੰਞੂ ਬੋਦੀ ਨ ਆਉਂਦੇ ਨਜ਼ਰ ਕਿਧਰੇ ਜ਼ੋਰ ਨਾਲ ਉਹ ਦੀਨ ਮਨਾ ਛਡਦੇ
ਫੈਲ ਜਾਂਵਦਾ ਦੀਨ ਇਸਲਾਮ ਸਾਰੇ ਹਿੰਦ ਧਰਮ ਨਿਸ਼ਾਨ ਗੁਵਾ ਛੱਡਦੇ

ਮੰਦਰ ਠਾਕਰ ਦਵਾਰੇ ਇਹ ਦਿੱਸਦੇ ਨ ਇਹਨੀ ਥਾਈਂ ਮਸੀਤਾਂ ਬਨਾ ਛੱਡਦੇ
ਫੈਲ ਜਾਵੰਦੀ ਸੁੰਨਤ ਰਸੂਲ ਸਾਰੇ ਵੈਦਕ ਧਰਮ ਨੂੰ ਦੇਸੋਂ ਧਕਾ ਛਡਦੇ
ਥੋੜ੍ਹਾ ਚਿਰ ਹੱਲੇ ਰਹਿੰਦੇ ਹੋਰ ਹੁੰਦੇ ਜ਼ਾਲਿਮ ਦੇਸ ਨੂੰ ਕਰ ਸਫ਼ਾ ਛਡਦੇ
ਹੋ ਜਾਂਦੀਆਂ ਬਰਕਤਾਂ ਦੂਰ ਸੱਭੇ ਗਿਲਜੇ ਮਿੱਟੀ ਦੇ ਤਵੇ ਚੜ੍ਹਾ ਛੱਡਦੇ
ਖੰਭ ਖੋਹ ਲੈ ਜਾਂਵਦੇ ਹਿੰਦੂਆਂ ਦੇ ਨੰਗੇ ਕਰਕੇ ਬੋਟ ਬਹਾ ਛੱਡਦੇ
ਸ਼ਰਮ ਕਰਮ ਤੇ ਧਰਮ ਹਯਾ ਤਾਈਂ ਖੋਹ ਸਦਾ ਗੁਲਾਮ ਠਹਿਰਾ ਛੱਡਦੇ
ਬਹੂ ਬੇਟੀਆਂ ਜਾਂਦੀਆਂ ਪਾਰ ਹੱਦੋਂ ਮੱਥੇ ਹਿੰਦ ਕਲੰਕ ਲਗਾ ਛੱਡਦੇ
ਗਿਣ ਗਿਣ ਕੇ ਏਥੇ ਮੈਂ ਲਿਖਾਂ ਕੀਹ ਕੁਝ ਜ਼ਾਲਿਮ ਪੁੱਜਦੀ ਕਰ ਕਰਵਾ ਛੱਡਦੇ
ਜੇਕਰ ਸਿੰਘ ਨ ਹੁੰਦੇ ਕਰਤਾਰ ਸਿੰਘਾ ਗਿਲਜੇ ਚੱਲਦੀ ਜਿਹੜੀ, ਚਲਾ ਛੱਡਦੇ

ਤਥਾ

ਅੱਜ ਕੌਣ ਜਾਣੇ ਗੱਲਾਂ ਬੀਤੀਆਂ ਨੂੰ ਸਿੰਘਾਂ ਪਰ ਉਪਕਾਰ ਕਮਾਇ ਹੈਸਨ
ਚਿਰ ਹੋ ਗਿਆ ਅੱਜ ਪਛਾਣ ਕਿਸਨੂੰ ਦਿਨ ਕਿਹੋ ਜਹੇ ਪਿੱਛੇ ਆਇ ਹੈਸਨ
ਰਲ ਦਿੱਲੀ ਤੇ ਕਾਬਲੀ ਬਾਦਸ਼ਾਹਾਂ ਨੇ ਕੀਹ ਦੇਸ ਉੱਤੇ ਜ਼ੁਲਿਮ ਢਾਹਿ ਹੈਸਨ
ਸ਼ਰ੍ਹਾ ਵਾਲਿਆਂ ਕੀਹ ਫ਼ਤੂਰ ਪਾਏ ਸ਼ੋਰ ਗਿਲਜਿਆਂ ਕਿਵੇਂ ਮਚਾਇ ਹੈਸਨ
ਕਿਵੇਂ ਦੇਸ ਦਾ ਸੱਤਯਾਨਾਸ ਕੀਤਾ ਲੱਖਾਂ ਪਿੰਡ ਕਿਵੇਂ ਉਜੜਾਇ ਹੈਸਨ
ਲੁੱਟਾਂ ਭਾਜੜਾਂ ਪਾ ਕੇ ਦੇਸ ਅੰਦ੍ਰ ਲੋਕ ਦੁਖ ਦੇਇ ਕਿਵੇਂ ਰੁਵਾਇ ਹੈਸਨ
ਕਿਵੇਂ ਮਥਰਾ ਕਾਂਸ਼ੀ ਪਰਾਗ ਤੋੜੀ ਲੁੱਟ ਪੁੱਟ ਕੇ ਲੋਕ ਦੁਖਾਇ ਹੈਸਨ
ਤਦੋਂ ਕੀਹ ਸੀ ਪਰਜਾ ਦਾ ਹਾਲ ਹੋਯਾ ਕਿਸ ਕੌਮ ਨੇ ਦੁੱਖ ਵੰਡਾਇ ਹੈਸਨ
ਅੱਜ ਫੋਲਣੇ ਫੋਲ ਕੇ ਦੱਸੀਏ ਕੀਹ ਸਿੰਘਾਂ ਕੰਮ ਕੀਹ ਕਰ ਦਿਖਾਇ ਹੈਸਨ
ਹੜ੍ਹ ਜ਼ੁਲਿਮ ਅੱਗੇ ਡਾਹ ਕੇ ਛਾਤੀਆਂ ਨੂੰ ਬੇਹੱਦ ਹੀ ਦੁੱਖ ਉਠਾਇ ਹੈਸਨ
ਵੱਡੇ ਪਰਉਪਕਾਰ ਤੇ ਦੇਸ ਖ਼ਾਤਰ ਜੰਗਾਂ ਵਿਚ ਖੰਡੇ ਖੜਕਾਇ ਹੈਸਨ
ਰਾਜਪੂਤ ਮਰਹੱਟੇ ਤੇ ਰਾਜੇ ਰਾਣੇ ਸਾਰੇ ਮਾਰ ਇਸਲਾਮ ਦਬਾਇ ਹੈਸਨ
ਦਰਦੀ ਦੇਸ ਅੰਦਰ ਰਿਹਾ ਕੋਈ ਨਹੀਂਸੀ ਛੱਤ੍ਰਤਾਈ ਦੇ ਜੌਹਰ ਗਵਾਇ ਹੈਸਨ
ਦੇਸ ਲੁੱਟੀ ਦਾ ਧਰਮ ਬਰਬਾਦ ਹੁੰਦਾ ਵੇਖ ਰਾਜਯਾਂ ਸੀਸ ਝੁਕਾਇ ਹੈਸਨ
ਤਦੋਂ ਪੰਥ ਇਸ ਗੁਰੂ ਗੋਬਿੰਦ ਸਿੰਘ ਦੇ ਸੀਸ ਤਲੀ ਦੇ ਉੱਤੇ ਟਿਕਾਇ ਹੈਸਨ
ਕੀਤਾ ਜ਼ੁਲਿਮ ਦਾ ਟਾਕਰਾ ਹੋ ਤਕੜੇ ਪੰਜੇ ਜ਼ੁਲਿਮ ਤੋਂ ਲੋਕ ਛੁਡਾਇ ਹੈਸਨ
ਕਈ ਕਾਬਲੋਂ ਚੜ੍ਹੇ ਤੂਫਾਨ ਭਾਰੇ ਡੱਕ ਸਿੰਘਾਂ ਨੇ ਪਿਛ੍ਹਾਂ ਮੁੜਾਇ ਹੈਸਨ
ਤੇਗਾਂ ਮਾਰਕੇ ਖ਼ੈਬਰੀ ਰਾਕਸ਼ਾਂ ਤੋਂ ਲੱਖਾਂ ਗਊ ਗ਼ਰੀਬ ਬਚਾਇ ਹੈਸਨ

ਅਹਿਮਦ ਸ਼ਾਹ ਤੈਮੂਰ ਜ਼ਮਾਨ ਸ਼ਾਹ ਦੇ ਹੱਲੇ ਰੋਕ ਕੇ ਮੂੰਹ ਭਵਾਇ ਹੈਸਨ
ਦਿੱਲੀ ਕਰ ਦਿੱਤੀ ਢਿੱਲੀ ਮਾਰ ਤੇਂਗਾਂ ਮੁਗ਼ਲ ਸ਼ਾਹੀ ਦੇ ਜ਼ੋਰ ਤੁੜਾਇ ਹੈਸਨ
ਕਈ ਵਾਰ ਬੰਦਾਂ ਛੁਡਵਾਉਣ ਬਦਲੇ ਵੀਰ ਸੈਂਕੜੇ ਧਰਤ ਸੁਲਾਇ ਹੈਸਨ
ਦੁਖੀ ਦੇਸ ਦੀ ਸੁਣ ਪੁਕਾਰ ਡਾਢੀ ਖ਼ੂਨ ਪਾਣੀ ਦੇ ਵਾਂਗ ਬਹਾਇ ਹੈਸਨ
ਜ਼ੁਲਿਮ ਦੇਸ ਵਿਚੋਂ ਦੂਰ ਕਰਨ ਖ਼ਾਤਰ ਸੈ ਵੀਰ ਕੁਰਬਾਨ ਕਰਾਇ ਹੈਸਨ
ਆਪ ਉੱਜੜੇ ਜੰਗਲਾਂ ਵਿੱਚ ਫਿਰਦੇ ਲੋਕ ਘਰਾਂ ਦੇ ਵਿੱਚ ਵਸਾਇ ਹੈਸਨ
ਬੱਚੇ ਬੱਚੀਆਂ ਦੇੱਸੀ ਬਚਾਉਣ ਖ਼ਾਤਰ ਬੱਚੇ ਆਪਣੇ ਸੈ ਕੁਹਾਇ ਹੈਸਨ
ਰੰਡਾਂ ਆਪਣੀ ਘਰੀਂ ਸੈ ਬੈਠ ਗਈਆਂ ਓਹ ਦੁੱਖੜੇ ਸਭ ਭੁਲਾਇ ਹੈਸਨ
ਕੈਦੀ ਹਿੰਦਣੀਆਂ ਛੁਡਵਾਉਣ ਖ਼ਾਤਰ ਘੱਲੂਘਾਰੇ ਮਚਾ ਦਿਖਾਇ ਹੈਸਨ
ਮਰ ਮਾਰਕੇ ਸਿਰਾਂ ਤੇ ਦੁੱਖ ਸਹਿਕੇ ਜ਼ੁਲਿਮ ਦੇਸ ਤੋਂ ਮਾਰ ਧਕਾਇ ਹੈਸਨ
ਹਿੰਦੁਸਤਾਨ ਦੀ ਆਨ ਤੇ ਸ਼ਾਨ ਗਈ ਜ਼ੋਰ ਤੇਗ਼ ਦੇ ਮੋੜ ਲਿਆਇ ਹੈਸਨ
ਅੱਜ ਕੌਣ ਜਾਣੇ ਓਹਨਾਂ ਸਮਯਾਂ ਨੂੰ ਕਿਹੋ ਜਹੇ ਉਹ ਦਿਣ ਵਿਹਾਇ ਹੈਸਨ
ਨ ਜਤਾ ਉਪਕਾਰ ਉਪਕਾਰੀਆਂ ਦੇ ਓਹਨਾਂ ਆਪਣੇ ਗੁਣ ਨਿਭਾਹਿ ਹੈਸਨ
ਕਿਸੇ ਸਿਰ ਅਹਿਸਾਨ ਕਰਤਾਰ ਸਿੰਘਾ ਓਹਨਾਂ ਕਰਕੇ ਨਹੀਂ ਜਤਾਇ ਹੈਸਨ

ਤਥਾ

ਜ਼ੋਰ ਪਕੜਯਾ ਸਿੰਘਾਂ ਨੇ ਦੇਸ ਅੰਦਰ ਪੈਰ ਮੁਲਕ ਦੇ ਵਿੱਚ ਜਮਾ ਬੈਠੇ
ਥੱਕ ਗਈ ਆ ਕਾਬੁਲੀ ਬਾਦਸ਼ਾਹੀ ਗਿਲਜੇ ਖੈਬਰੋਂ ਦੂਰ ਥਾਂ ਜਾ ਬੈਠੇ
ਦਿੱਲੀ ਹੋ ਢਿੱਲੀ ਸਾਰੀ ਹਾਰ ਗਈ ਸੂਬੇ ਖ਼ਾਨ ਭੀ ਸਿਰ ਝੁਕਾ ਬੈਠੇ
ਈਨ ਮੱਨ ਅਮੀਰਾਂ ਨੇ ਲਈ ਸਿਰ ਤੇ ਸਭ ਆਕੜਾਂ ਛੱਡ ਛਡਾ ਬੈਠੇ
ਕਿਲ੍ਹੇ ਸਰ ਕੀਤੇ ਕੋਟ ਮੱਲ ਲਏ ਸਿੰਘ ਥਾਉਂ ਥਾਂ ਛਾਉਣੀਆਂ ਪਾ ਬੈਠੇ
ਬਾਦਸ਼ਾਹਾਂ ਦੀ ਆਸ ਨ ਰਹੀ ਕੋਈ *ਸ਼ਰ੍ਹਾ ਵਾਲੇ ਭੀ ਚੁੱਪ ਚੁਪਾ ਬੈਠੇ
ਜਮਨਾ ਅਟਕ ਤੋੜੀ ਸਿੰਘ ਫੇਰ ਘੋੜਾ ਵੱਡੇ ਦੇਸ ਦੇ ਤਈਂ ਦਬਾ ਬੈਠੇ
ਚਲਾ ਗਿਆ ਕੰਧਾਰ ਨੂੰ ਜ਼ੁਲਿਮ ਸਾਰਾ ਕਾਜ਼ੀ ਬਾਜ਼ੀ ਦੇ ਤਈਂ ਹਰਾ ਬੈਠੇ
ਗਈਆਂ ਭਾੱਜੜਾਂ, ਭਾੱਜੜਾਂ ਕਰ ਦੇਸੋਂ ਡਾਕੂ ਚੋਰ ਭੀ ਮੂੰਹ ਛੁਪਾ ਬੈਠੇ
ਹਿੰਦੁਸਤਾਨ ਦਾ ਛੱਡ ਖਯਾਲ ਦਿੱਤਾ ਸ਼ਾਹ ਕਾਬਲੀ ਹੌਂਸਲਾ ਢਾਹ ਬੈਠੇ
ਆਏ ਫੇਰ ਸਰਹੱਦ ਤੋਂ ਪਾਰ ਨ ਉਹ ਚੰਗੀ ਸਿੰਘਾਂ ਤੋਂ ਖੁੰਬ ਠਪਾ ਬੈਠੇ

---

*ਸ਼ਰ੍ਹਾਂ ਵਾਲਯਾਂ ਤੋਂ-ਓਹਨਾ ਲੋਕਾਂ ਦਾ ਮਤਲਬ ਹੈ ਜੋ ਸ਼ਰ੍ਹਾ ਦੀ ਆੜ ਲੈਕੇ ਜ਼ੁਲਮ ਕਮਾਂਦੇ ਸਨ ।

ਮੁਗ਼ਲ ਚੁਗ਼ਲ ਭੀ ਹਾਰ ਕੇ ਢਾਹ ਢੇਰੀ ਪੰਜਾਬ ਨੂੰ ਛੱਡ ਛਡਾ ਬੈਠੇ
ਦੋਵੇਂ ਬਾਦਸ਼ਾਹੀਆਂ ਗਈਆਂ ਹੌਲੀਆਂ ਹੋ ਮੁਲਿਕ ਜਿਤਯਾ ਹਥੋਂ ਖੁਹਾ ਬੈਠੇ
ਮੁੱਕ ਬਾਹਰ ਦੇ ਰੇੜਕੇ ਗਏ ਸਾਰੇ ਸਿੰਘ ਵੱਖਰੀ ਸ਼ਾਹੀ ਬਨਾ ਬੈਠੇ
ਜਥਿਆਂ ਪਾ ਲਈਆਂ ਵੰਡਾਂ ਦੇਸ ਦੀਆਂ ਰਾਜਧਾਨੀਆਂ ਵੱਖ ਕਰਾ ਬੈਠੇ
ਹੋਯਾ ਸਿੰਘਾਂ ਦਾ ਰਾਜ ਕਰਤਾਰ ਸਿੰਘਾ ਵੈਰੀ ਪੰਥ ਦੇ ਸਾਰੇ ਮੁਕਾ ਬੈਠੇ

ਤਥਾ

ਹੈ ਬਹਾਦੁਰੀ ਏਸੇ ਦਾ ਨਾਮ ਭਾਈ ਸਿੰਘਾਂ ਕਹਕੇ ਜੇਹੜੀ ਦਿਖਾਈ ਵਾਹ ਵਾਹ
ਉੱਠ ਜ਼ੁਲਮ ਦੇ ਟਾਕਰੇ ਖੜੇ ਹੋਕੇ ਬਾਜ਼ੀ ਓੜਕ ਤਈਂ ਨਬਾਹੀ ਵਾਹ ਵਾਹ
ਦੋ ਬਾਦਸ਼ਾਹੀਆਂ ਗ਼ਰਕ ਕਰਕੇਜੀ ਤੀਜੀ ਆਪਣੀਥਾਪ ਲਈ ਸ਼ਾਹੀ ਵਾਹ ਵਾਹ
ਤੇਗ਼ ਚੁੱਕਣੀ ਏਸੇ ਦਾ ਨਾਮ ਹੈ ਜੀ ਕੀਤੀ ਜ਼ੁਲਿਮ ਦੀ ਮਾਰ ਸਫ਼ਾਈ ਵਾਹ ਵਾਹ
ਕਿਸੇ ਕੌਮ ਨੇ ਕੀਤੀ ਨ ਅੱਜ ਤੋੜੀ ਕੀਤੀ ਸਿੰਘਾਂ ਜੇਹੜੀ ਕਾਰਵਾਈ ਵਾਹ ਵਾਹ
ਹਲ ਵਾਹਾਂ ਜੱਟਾਂ ਲਈ ਬਾਦਸ਼ਾਹੀ ਕੀਤੀ ਸ਼ਾਹਾਂ ਦੀ ਮਾਰ ਤਬਾਹੀ ਵਾਹ ਵਾਹ
ਖੰਡੇ ਅੰਮ੍ਰਤ ਸ਼ਕਤ ਦਿਖਾਈ ਚੰਗੀ ਕੀਤੀ ਪੰਥ ਦੀ ਕਲਾ ਸੁਵਾਈ ਵਾਹ ਵਾਹ
ਇਹ ਬਰਕਤਾਂ ਸਭ ਇਤਫ਼ਾਕ ਦੀਆਂ ਯੱਸ ਗਾਵੰਦੀ ਸਾਰੀ ਲੁਕਾਈ ਵਾਹ ਵਾਹ
ਰਿਹਾ ਵਿਚ ਪੰਜਾਬ ਨ ਕੋਈ ਹਾਕਿਮ ਬਿਨ੍ਹਾਂ ਕੋਟਲੇ,ਲਵੋ ਗੁਵਾਹੀ ਵਾਹ ਵਾਹ
ਹੋਯਾ ਪੰਥ ਦਾ ਰਾਜ ਕਰਤਾਰ ਸਿੰਘਾ ਗੁਰੂਸਿੰਘਾਂ ਦੀ ਕਲਾ ਚੜ੍ਹਾਈ ਵਾਹ ਵਾਹ

## ਮਿਸਲਾਂ

ਜਿਸ ਵਕਤ ਫੜਯਾ ਸਿੰਘਾਂ ਜ਼ੋਰ ਆਕੇ ਬਾਰਾਂ ਜੱਥੇ ਸਨ ਪੰਥ ਦੇ ਸਾਰ ਭਾਈ
ਮੁਲਕ ਜਿੱਤਯਾ ਸਾਰਯਾਂ ਰਲ ਕੇ ਸੀ ਤੋੜ ਸ਼ਾਹੀਆਂ ਜ਼ੋਰ ਤਲਵਾਰ ਭਾਈ
ਕੱਠੀ ਵੰਡ ਲਿਆ ਮੁਲਕ ਵੰਡ ਸਿੰਘਾਂ ਤਲਕੇ ਮੱਲ ਬੈਠੇ ਸਰਦਾਰ ਭਾਈ
ਇੱਕ ਇੱਕ ਜੱਥੇ ਵਿੱਚ ਓਸ ਵੇਲੇ ਮੁਖੀਏ ਕਈ ਹੈਸਨ ਜੱਥੇਦਾਰ ਭਾਈ
ਬਾਰ੍ਹਾਂ ਜੱਥਯਾਂ ਨੂੰ ਮਿਸਲਾਂ ਕਹਿਣ ਲੱਗੇ ਵੱਖੋ ਵੱਖਰੇ ਨਾਮ ਉਚਾਰ ਭਾਈ
ਜੱਥੇਦਾਰਾਂ ਦੇ ਨਾਵਾਂ ਤੇ ਨਾਮ ਮਿਸਲਾਂ ਹੋ ਗਏ ਮਸ਼ਹੂਰ ਵਿਚਾਰ ਭਾਈ
ਇੱਕ ਇੱਕ ਮਿਸਲ ਅੰਦ੍ਰ ਓਸ ਵੇਲੇ ਸਿੰਘ ਪੈਦਲ ਅਤੇ ਅਸਵਾਰ ਭਾਈ
ਕਈ ਹਜ਼ਾਰਾਂ ਦੀ ਗੇਣਤੀ ਵਿਚ ਹੈਸਨ ਫੌਜ ਖਾਲਸਾ ਬਣੀ ਜੱਰਾਰ ਭਾਈ
ਰਾਜ ਕਰਨ ਲਗੇ ਮਿਸਲਦਾਰ ਥਾਂ ਥਾਂ ਕਿਲ੍ਹੇ ਕੋਟ ਰਚਕੇ ਸ਼ਾਨਦਾਰ ਭਾਈ
ਸੁਣੋ ਸਾਰੇ ਹੁਣ ਹਾਲ ਕਰਤਾਰ ਸਿੰਘਾ ਬਾਰਾਂ ਮਿਸਲਾਂ ਦੇ ਦਿਲਧਾਰ ਭਾਈ

ਬਾਰ੍ਹਾਂ ਮਿਸਲਾਂ ਦੇ ਨਾਮ

ਪਹਿਲੀ ਭੰਗੀਆਂ ਦੀ ਮਿਸਲ ਜ਼ੋਰ ਵਾਲੀ ਦੇਸ ਮੱਲਯਾ ਨਾਲ ਤਲਵਾਰ ਸਮਝੋ
ਦੂਜੀ ਮਿਸਲ ਘਨੱਈਆਂ ਦੀ ਬੜੀ ਭਾਰੀ ਵੱਡਾ ਤੇਜ ਪ੍ਰਤਾਪ ਵਿਚਾਰ ਸਮਝੋ
ਰਾਮਗੜ੍ਹੀਆਂ ਦੀ ਹੋਈ ਤੀਸਰੀ ਜੀ ਆਹਲੂਵਾਲੀਆਂ ਦੀ ਚੌਥੀ ਭਾਰ ਸਮਝੋ
ਪੰਜਵੀਂ ਮਿਸਲ ਨਕੱਈਆਂ ਦੀ ਬੜੀ ਜਾਬਰ ਜੰਗੀ ਸੂਰਮੇ ਤੇਜ਼ ਤੱਰਾਰ ਸਮਝੋ
ਛੇਵੀਂ ਮਿਸਲ ਹੈਸੀ ਡੱਲੇ ਵਾਲੀਆਂ ਦੀ ਸੱਤਵੀਂ ਹੋਈ ਸ਼ਹੀਦਾਂ ਦੀ ਸਾਰ ਸਮਝੋ
ਗਿਣੋਂ ਅੱਠਵੀਂ ਮਿਸਲ ਨਿਸ਼ਾਨਾਂ ਵਾਲੀ ਮੋਹਰੀ ਜੰਗਾਂ ਦੇ ਸਾਰੇ ਸਰਦਾਰ ਸਮਝੋ
ਨਾਵੀਂ ਮਿਸਲ ਸੀ ਨਾਲ ਕ੍ਰੋੜੀਆਂ ਤੇ ਦਸਵੀਂ ਕਲਸੀਆਂ ਕਰ ਸ਼ੁਮਾਰ ਸਮਝੋ
ਮਿਸਲ ਯਾਹਰਵੀਂ ਵੱਡੀ ਫੈਜ਼ੁਲਾਪੁਰੀਆਂ ਸਿੰਘਪੁਰੀਆਂ ਕਹਿਣ ਵਿਚਾਰ ਸਮਝੋ
ਸੁੱਕਰ ਚੱਕੀਆਂ ਦੀ ਮਿਸਲ ਬਾਰ੍ਹਵੀਂ ਸੀ ਅੰਤ ਹੋਈ ਵੱਡੀ ਸ਼ਾਨਦਾਰ ਸਮਝੋ
ਜਿਧ੍ਹੇ ਵਿੱਚ ਰਣਜੀਤ ਸਿੰਘ ਹੋਯਾ ਪੈਦਾ ਵੱਡਾ ਨਾਮ ਮਸ਼ਹੂਰ ਸੰਸਾਰ ਸਮਝੋ
ਬਾਰ੍ਹਾਂ ਮਿਸਲਾਂ ਪੰਥ ਦੇ ਵਿੱਚ ਹੋਈਆਂ ਲਿਖੇ ਬਾਰ੍ਹਾਂ ਦੇ ਨਾਮ ਸੁਵਾਰ ਸਮਝੋ
ਇੱਕ ਇੱਕ ਦਾ ਹਾਲ ਕਰਤਾਰ ਸਿੰਘਾ ਹੁਣ ਲਿਖਾਂ ਸੋਹਣੇ ਬੈਂਤ ਢਾਰ ਸਮਝੋ

—o—

## ਨੰਃ ੧—ਮਿਸਲ ਭੰਗੀਆਂ

ਏਸ ਮਿਸਲ ਦਾ ਪਹਿਲਾ ਸਰਦਾਰ ਹੋਯਾ ਭੋਮਾ ਸਿੰਘ ਦਾ ਬੇਟਾ ਵਿਚਾਰ ਭਾਈ
ਢਿੱਲੋਂ ਗੋਤ ਹਰੀ ਸਿੰਘ ਨਾਮ ਓਹਦਾ ਪਿੰਡ*ਪੰਜਵੜ ਕਰੋ ਸ਼ੁਮਾਰ ਭਾਈ
ਅੰਮ੍ਰਤ ਏਸ ਨੇ ਛਕਯਾ ਦੀਪ ਸਿੰਘ ਤੋਂ ਸੱਤਰਾਂ ਸੌ ਬਿਆਸੀਏਂ ਸਾਰ ਭਾਈ
ਕੱਦਾਵਰ ਜੁਵਾਨ ਸੀ ਸ਼ਕਲ ਵਾਲਾ ਅਕਲ ਹੋਸ਼ ਵਾਲਾ ਹੋਣਹਾਰ ਭਾਈ
ਸਿੰਘਾਂ ਵਿੱਚ ਇਹ ਬੜਾ ਮਸ਼ਹੂਰ ਹੋਯਾ ਯੋਧਾ ਬਾਂਕਰਾ ਬਲੀ ਜੱਰਾਰ ਭਾਈ
ਇਹਦੇ ਨਾਲ ਸਰਦਾਰ ਸਨ ਹੋਰ ਬਹੁਤੇ ਇਹ ਵੱਡਾ ਹੈਸੀ ਜੱਥੇਦਾਰ ਭਾਈ
ਮਿਸਲ ਏਸੇ ਦੇ ਨਾਮ ਮਸ਼ਹੂਰ ਹੋਈ ਮਿਸਲਾਂ ਸਾਰੀਆਂ ਤੋਂ ਸ਼ਾਨਦਾਰ ਭਾਈ
ਕੀਤੇ ਬੜੇ ਅਖਾੜੇ ਕਰਤਾਰ ਸਿੰਘਾ ਦੇਸ ਮੱਲਯਾ ਜ਼ੋਰ ਤਲਵਾਰ ਭਾਈ

ਇਸ ਮਿਸਲ ਦਾ ਨਾਮ ਭੰਗੀਆਂ ਦੀ ਮਿਸਲ ਕਿਵੇਂ ਪੈ ਗਿਆ

ਹਰੀ ਸਿੰਘ ਪੀਂਦਾ ਬਹੁਤ ਭੰਗ ਹੈਸੀ ਅਤੇ ਸਾਥੀਆਂ ਤਈਂ ਪਿਲਾਵੰਦਾ ਸੀ
ਦੇਗ ਭੰਗ ਦੀ ਨਿੱਤ ਬਣਾਇ ਕਰਕੇ ਨਾਲ ਖੁਸ਼ੀ ਦੇ ਬੈਠ ਵਰਤਾਵੰਦਾ ਸੀ

* ਜ਼ਿਲਾ ਲਾਹੌਰ

ਇਹਦੇ ਬਹੁਤ ਸਾਥੀ ਭੰਗ ਪੀਣ ਲੱਗੇ ਪੰਥ ਓਹਨਾਂ ਨੂੰ ਭੰਗੀ ਬੁਲਾਵੰਦਾ ਸੀ
ਭੰਗ ਪੀ ਕੇ ਵਿੱਚ ਮੈਦਾਨ ਵੜਦਾ ਹਰੀ ਸਿੰਘ ਬਹੁ ਜੌਹਰ ਦਿਖਾਵੰਦਾ ਸੀ
ਹਰੀ ਸਿੰਘ ਭੰਗੀ ਲੋਕਾਂ ਨਾਮ ਪਾਯਾ ਨਾਮ ਮਿਸਲ ਦਾ ਹੀ ਪੱਕ ਜਾਵੰਦਾ ਸੀ
ਮਿਸਲ ਭੰਗੀਆਂ ਵਾਲੀ ਕਰਤਾਰ ਸਿੰਘਾ ਪੰਥ ਏਸ ਦਾ ਨਾਮ ਸੁਨਾਵੰਦਾ ਸੀ

ਵਾਕ ਕਵੀ

ਏਸ ਗੱਲ ਤੋਂ ਨਿਕਲਦਾ ਇੱਕ ਸਿੱਟਾ ਸਿੰਘਾਂ ਵਿਚ ਨ ਭੰਗ ਦੀ ਚਾਲ ਹੈ ਸੀ
ਸਿੰਘ ਨਾਮ ਦੇ ਰਸ ਦੇ ਰਸੀਏ ਸਨ ਕੀਤੀ ਪੰਥ ਤੇ ਮਿਹਰ ਅਕਾਲ ਹੈ ਸੀ
ਮੁਫ਼ਤ ਖ਼ੋਰਯਾਂ ਨੇ ਪਿੱਛੋਂ ਟੋਰ ਲਈ ਭੰਗ ਪੀਣ ਦੀ ਭੈੜੀ ਕੁਚਾਲ ਹੈ ਸੀ
ਵਿੱਚ ਡੇਰਯਾਂ ਬੈਠ ਨਿਹੰਗਾਂ, ਸਾਧਾਂ ਪਾਈ ਪ੍ਰੀਤ ਭੈੜੀ ਭੰਗ ਨਾਲ ਹੈ ਸੀ
ਦੇਗਾਂ ਭੰਗ ਦੀਆਂ ਵਰਤਣ ਲੱਗ ਪਈਆਂ ਹੋਰ ਰਿਹਾ ਨ ਕੋਈ ਧੰਦਾਲ ਹੈ ਸੀ
ਵਿਹਲੇ ਟੋੱਲੇ ਦਾ ਕੰਮ ਕਰਤਾਰ ਸਿੰਘਾ ਕਿਰਤੀ ਸਿੰਘਾਂ ਨ ਪਾਯਾ ਜੰਜਾਲ ਹੈ ਸੀ

ਤਥਾ

ਜੇ ਸਿੰਘ ਓਦੋਂ ਭੰਗਾਂ ਪੀਂਦੇ ਹੁੰਦੇ ਹਰੀ ਸਿੰਘ ਨੂੰ ਭੰਗੀ ਬੁਲਾਵੰਦੇ ਨ
ਸਾਰੇ ਪੰਥ ਨੂੰ ਛੱਡ ਕੇ ਇੱਕ ਦਾ ਜੀ ਭੰਗ ਪੀਣ ਵਾਲਾ ਨਾਮ ਪਾਵੰਦੇ ਨ
ਰੋਟੀ ਖਾਣ ਵਾਲਾ ਪਾਣੀ ਪੀਣ ਵਾਲਾ ਲੋਕ ਕਿਸੇ ਦੇ ਤਈਂ ਸੁਨਾਵੰਦੇ ਨ
ਗੱਲ ਵੱਖਰੀ ਕਰੇ ਕੋਈ ਇੱਕ ਅੱਧਾ ਲੋਕ ਓਸ ਦੇ ਤਈਂ ਭੁਲਾਵੰਦੇ ਨ
ਏਥੋਂ ਸਾਬਤ ਹੋਵੰਦਾ ਸਿੰਘ ਓਦੋਂ ਭੰਗਾਂ ਘੋਟ ਕੇ ਵਕਤ ਗੁਵਾਵੰਦੇ ਨ
ਪੀਂਦੇ ਨਾਮ ਦਾ ਅਮਲ ਕਰਤਾਰ ਸਿੰਘਾ ਅਮਲਾਂ ਹੋਰਨਾਂ ਨੂੰ ਮੂਖ ਲਾਵੰਦੇ ਨ

ਭੰਗੀਆਂ ਦੀ ਮਿਸਲ ਦੇ ਸਰਦਾਰਾਂ ਦੇ ਨਾਮ

ਹਰੀ ਸਿੰਘ ਸੀ ਬੜੇ ਰਸੂਖ਼ ਵਾਲਾ ਏਸ ਲਿਆ ਪ੍ਰਤਾਪ ਵਧਾਇ ਭਾਈ
ਰੱਖੇ ਨਾਲ ਹੀ ਭਾਈ ਭਰਾ ਸਾਰੇ ਆੱਦਰ ਸਭ ਦਾ ਕਰੇ ਕਰਾਇ ਭਾਈ
ਛੱਜਾ ਸਿੰਘ ਸਰਦਾਰ ਸੀ ਪੰਜਵੜੀਆ ਨੱਥਾ ਸਿੰਘ ਭੀ ਨਾਲ ਗਿਣਾਇ ਭਾਈ
ਮੀਹਾਂ ਸਿੰਘ ਸੀ ਤੀਸਰਾ ਸਮਝ ਲਵੋ ਰਖੇ ਨਾਲ ਭਰਾ ਮਿਲਾਇ ਭਾਈ
ਜਗਤ ਸਿੰਘ ਸਰਦਾਰ ਸੀ*ਮਾਲਵੇਦਾਥਹੀਆਂਵਾਲਾ ਗੁਲਾਬਸਿੰਘਆਹਿ ਭਾਈ
ਰੋੜਾਂ ਵਾਲਾ ਗੁਰਬਖਸ਼ ਸਿੰਘ ਬਲੀ ਭਾਰਾ ਅੱਗਰ ਸਿੰਘ ਖੰਘੂੜਾਸੁਨਾਇ ਭਾਈ
ਸਾਵਲ ਸਿੰਘ ਰੰਧਾਵਾ ਭੀ ਨਾਲ ਰਹਿੰਦਾ ਠਾਕਰ ਸਿੰਘ ਰੋੱਸਾ ਸੀ ਜਤਾਇਭਾਈ

*ਪਿੰਡ ਬਧਨੀ ਦਾ।

ਵਣੀਏ ਕਿਆਂ ਵਾਲਾ ਲਹਿਣਾ ਸਿੰਘ ਹੈਸੀ ਗੁੱਜਰ ਸਿੰਘ ਗੁਜਰਾਤੀਆ ਭਾਇ ਭਾਈ
ਚੈਨ ਪੁਰੀਆ ਸੀ ਤਾਰਾ ਸਿੰਘ ਯੋਧਾ ਰਾਇ ਨਾਨੂੰ ਸਿੰਘ ਬੂੜੀਆ ਪਾਇ ਭਾਈ
ਬਾਘ ਸਿੰਘ ਦਾ ਪਿੰਡ ਜਲਾਲ ਵਾਲਾ ਰਾਇ ਸਿੰਘ ਦਾ ਪਿੰਡ ਸਰਾਇ ਭਾਈ
ਕਰਮ ਸਿੰਘ ਸਰਦਾਰ ਸੀ ਛੀਨਯਾਂ ਦਾ ਈਸ਼ਰ ਸਿੰਘ ਸੀ ਸੋੜੀਆਂ ਦਾਇ ਭਾਈ
ਸੋਭਾ ਸਿੰਘ ਹੈਸੀ ਨਿਆਜ਼ ਬੇਗ਼ ਵਾਲਾ ਕਰਮ ਸਿੰਘ ਖੋਸਾ ਸੀ ਜਤਾਇ ਭਾਈ
ਸੁੱਧ ਸਿੰਘ ਸਰਦਾਰ ਸੀ ਦੂੱਦਯਾਂ ਦਾ ਮੋਹਰੇ ਵਿੱਚ ਜੰਗਾਂ ਸਦਾ ਆਇ ਭਾਈ
ਕਲਾਸ ਵਾਲਾ ਸੀ ਪਿੰਡ ਦੀਵਾਨ ਸਿੰਘ ਦਾ ਗੋਤ ਬੱਾਜਵਾ ਬਲੀ ਸਦਾਇ ਭਾਈ
ਹਰੀ ਸਿੰਘ ਸਰਦਾਰ ਦਾ ਪੁੱਤ੍ਰੇਲਾ ਪੰਥ ਓਸ ਦੇ ਤਈਂ ਬੁਲਾਇ ਭਾਈ
ਇਹੋ ਜਹੇ ਸਰਦਾਰ ਕਰਤਾਰ ਸਿੰਘਾ ਰਹੇ ਮਿਸਲ ਦਾ ਕੰਮ ਚਲਾਇ ਭਾਈ

ਏਸ ਮਿਸਲ ਦਾ ਇਲਾਕਾ

ਇਹ ਮਿਸਲ ਸਭ ਤੋਂ ਵੱਡੇ ਜ਼ੋਰ ਵਾਲੀ ਜ਼ਾਲਮ ਵੱਧ ਕੇ ਏਸ ਮੁਕਾਇ ਹੈਸਨ
ਅਹਿਮਦਸ਼ਾਹ ਦਿਆਂ ਘੱਲੂਘਾਰਿਆਂ ਵਿੱਚ ਹੱਥ ਇਨ੍ਹਾਂ ਨੇ ਬੜੇ ਦਿਖਾਇ ਹੈਸਨ
ਤੱਾਬੇ ਏਸਦੇ ਪੰਦਰਾਂ ਹਜ਼ਾਰ ਤੋੜੀ ਪੈਦਲ ਅਤੇ ਅਸਵਾਰ ਰਹਾਇ ਹੈਸਨ
ਪੂਰੇ ਡੇਢ ਕ੍ਰੋੜ ਦੇ *ਪਰਗਣੇ ਜੀ ਜ਼ੋਰ ਤੇਗ਼ ਦੇ ਏਸ ਦਬਾਇ ਹੈਸਨ
ਪੋਠੋਹਾਰ ਜਿਹਲਮ ਧੰਨੀ ਘੇਬ ਅੰਦਰ ਠਾਣੇ ਭੇਰੇ ਖੁਸ਼ਾਬ ਜਾ ਪਾਇ ਹੈਸਨ
ਰਾਵਲ ਪਿੰਡੀ ਹਜ਼ਾਰੇ ਦੇ ਮੁਲਕ ਤੋੜੀ ਘੋੜੇ ਜ਼ੋਰ ਦੇ ਨਾਲ ਫਿਰਾਇ ਹੈਸਨ
ਦੂਰ ਝੰਗ ਚਨਯੋਟ ਗੁਜਰਾਤ ਅੰਦਰ ਸਿਆਲ ਕੋਟ ਮੁਲਤਾਨ ਸੁਨਾਇ ਹੈਸਨ
ਅੰਮ੍ਰਿਤਸਰ ਅੰਦਰ ਥੱਾਪੀ ਰਾਜਧੱਾਨੀ ਕਿਲ੍ਹੇ ਕੋਟ ਅਪਾਰ ਬਣਾਇ ਹੈਸਨ
ਕਿਲ੍ਹਾ ਭੰਗੀਆਂ ਦਾ ਮਸ਼ਹੂਰ ਹੁਣ ਤੱਕ, ਦਿਨੋਂ ਦਿਨ ਪ੍ਰਤਾਪ ਸੁਵਾਇ ਹੈਸਨ
ਪੂਰਬ ਦੇਸ ਅੰਦਰ ਮੱਲੇ ਪਰਗਣੇ ਕਈ ਟਕੇ ਜ਼ੋਰ ਦੇ ਨਾਲ ਉਗਰਾਹਿ ਹੈਸਨ
ਸਹਾਰਨ ਪੁਰ ਜਗਾਧਰੀ ਬੂੜੀਏ ਭੀ ਝੰਡੇ ਕਿਲ੍ਹਿਆਂ ਉੱਤੇ ਝੁਲਾਇ ਹੈਸਨ
ਚਾਰ ਦਿਣ ਦੇ ਰੰਗ ਕਰਤਾਰ ਸਿੰਘਾ ਏਸ ਮਿਸਲ ਉੱਤੇ ਵੱਡੇ ਆਇ ਹੈਸਨ

---

*ਸੰਮਤ ੧੮੧੨ ਬਿਕ੍ਰਮੀ ਨੂੰ ਚਣਯੋਟ, ਝੰਗ, ਦਾਊਦ ਖੇਲ, ਧੌਲੀਆ, ਜੰਦਾਰ ਇਹ ਪੋਠੋਹਾਰ ਵੱਲ ਤੇ ਹੈਬਤ ਪੁਰ, ਸਹਿੰਸਰਾ, ਸਿਰਹਾਲੀ, ਵੈਰੋਵਾਲ ਮਾਝੇ ਵਿੱਚ ਮੱਲੇ ਸਨ। ੧੮੧੩ ਨੂੰ ਮੁਲਤਾਨੋਂ ਅਬਦੁਲ ਸਮੁੰਦ ਨੂੰ ਕੱਢ ਕੇ ਮੁਲਤਾਨ ਜਾ ਮੱਲਯਾ। ੧੮੧੬ ਨੂੰ ਡੇਹਰੇ ਇਸਮਾਈਲ ਖਾਂ ਦੇ ਪਰਗਣੇ ਤੇ ਮੀਰੋ ਵਾਲ ਕਰਨਾਲਾ ਭੀ ਜਾ ਦਬਾਏ।੧੮੧੮ ਨੂੰ ਕਸੂਰ ਦੀ ਫਤਹ ਦੇ ਵੇਲੇ ਬਹੁਤ ਧਨ ਲੁੱਟਯਾ। ੧੮੨੦ ਵਿੱਚ ਜੈਨ ਖ਼ਾਂ ਸੂਬੇ ਸਰਹੰਦ ਨੂੰ ਮਾਰ ਕੇ ਮੰਨ ਦੁਆਬ ਵਿੱਚ ਪਰਗਣੇ ਮੱਲੇ।੧੮੨੩ ਨੂੰ ਸ਼ਰੀਫ ਖਾਂ ਮੁਲਤਾਨ ਦੇ ਸੂਬੇ ਨੂੰ, ਜਿਸ ਨੂੰ ਅਹਿਮਦ ਸ਼ਾਹ ਸੂਬਾ ਬਣਾ ਗਿਆ ਸੀ, ਏਸ ਮਿਸਲ ਨੇ ਮੁਲਤਾਨੋਂ ਕੱਢਕੇ ਫੇਰ ਮੁਲਤਾਨ ਮੱਲ ਲਿਆ।

ਕਟੜਾ ਹਰੀ ਸਿੰਘ ਦਾ

ਅਠਾਰਾਂ ਸੌ ਦੇ ਆਣ ਕਰੀਬ ਇਹਨਾਂ ਕਿਲ੍ਹਾ ਅੰਮ੍ਰਤਸਰ ਬਨਾਯਾ ਸੀ
ਕਿਲ੍ਹਾ ਭੰਗੀਆਂ ਦਾ ਮਸ਼ਹੂਰ ਹੋਯਾ ਜਮ੍ਹਾਂ ਸਾਜ਼ ਸਾਮਾਨ ਰਖਾਯਾ ਸੀ
ਅਠਾਰਾਂ ਸੌ ਤਰੈ ਨੂੰ ਆਪਣੇ ਨਾਮ ਉੱਤੇ ਕਟੜਾ ਹਰੀ ਸਿੰਘ ਇੱਕ ਵਸਾਯਾ ਸੀ
ਕਈ ਬਰਸ ਇਸ ਮਿਸਲ ਨੇ ਰਾਜ ਕੀਤਾ ਦਿਣੋਂ ਦਿਣ ਪ੍ਰਤਾਪ ਵਧਾਯਾ ਸੀ
ਹਰੀ ਸਿੰਘ ਭੰਗੀ ਮਸ਼ਹੂਰ ਵੱਡਾ ਕਦਰ ਵਿੱਚ ਸਿੰਘਾਂ ਵੱਡਾ ਪਾਯਾ ਸੀ
ਘੱਲਾਂ ਘੱਲੀਆਂ ਜੋਇ ਕਰਤਾਰ ਸਿੰਘਾ ਫਲ ਉਨ੍ਹਾਂ ਦਾ ਗੁਰੂ ਦੁਵਾਯਾ ਸੀ

ਸਰਦਾਰ ਹਰੀ ਸਿੰਘ ਜੀ ਦਾ ਮਰਨਾ

ਅਠਾਰਾਂ ਸੌ ਸਤਾਈਏਂ ਸਾਲ ਅੰਦਰ*ਪਟਲੇਸ਼੍ਵਰ ਕਲਾ ਹਿਲਾਵੰਦਾ ਏ
ਗਿਰਦੇ ਹਾਂਸੀ ਹਿਸਾਰ ਦੇ ਜਾ ਕਰਕੇ ਨਾਲ ਭੱਟੀਆਂ ਦੇ ਜੰਗ ਪਾਵੰਦਾ ਏ
ਮੱਦਦ ਆਪਣੀ ਲਈ ਹਰੀ ਸਿੰਘ ਤਾਈਂ †ਰਾਜਾ ਜੰਗ ਦੇ ਵਿੱਚ ਬੁਲਾਵੰਦਾ ਏ
ਹਰੀ ਸਿੰਘ ਲੈ ਫੌਜ ਪੰਜਾਬ ਵਿੱਚੋਂ ਮੱਦਦ ਕਰਨ ਦੇ ਵਾਸਤੇ ਧਾਵੰਦਾ ਏ
ਹੋ ਜੰਗ ਦੇ ਵਿੱਚ ਸ਼ਹੀਦ ਡਿੱਗਾ ਵੱਡਾ ਸੂਰਮਾਂ ਕੂਚ ਬੁਲਾਵੰਦਾ ਏ
ਕਾਲ ਸਭ ਤੋਂ ਬਲੀ ਕਰਤਾਰ ਸਿੰਘਾ ਮਹਾਂ ਬਲੀਆਂ ਦੀ ਪਿੱਠ ਲਾਵੰਦਾ ਏ

ਸਰਦਾਰ ਝੰਡਾ ਸਿੰਘ ਜੀ

ਹਰੀ ਸਿੰਘ ਪਿੱਛੋਂ ਪੰਜ ਰਹੇ ਬੇਟੇ ਝੰਡਾ ਸਿੰਘ ਗੰਡਾ ਸਿੰਘ ਜਾਨੀਏਂ ਜੀ
ਚੜ੍ਹਤ ਸਿੰਘ ਚੌਥਾ ਦੇਸੂ ਸਿੰਘ ਜਾਣੋਂ ਤੇ ਦੀਵਾਨ ਸਿੰਘ ਪੰਜਵਾਂ ਮਾਨੀਏਂ ਜੀ
ਝੰਡਾ ਸਿੰਘ ਪਰ ਮਿਸਲ ਦਾ ਹੋਯਾ ਆੱਗੂ ਬੜਾ ਬੀਰ ਬਾਂਕਾ ਹਠੀ ਠਾਨੀਏਂ ਜੀ
ਢੰਗਾ ਕਾਜ ਚਲਾਯਾ ਕਰਤਾਰ ਸਿੰਘਾ ਵਧਯਾ ਮਿਸਲ ਦਾ ਜ਼ੋਰ ਸਿਆਨੀਏਂ ਜੀ

ਤਥਾ

ਪਿਤਾ ਨਾਲੋਂ ਭੀ ਜ਼ੋਰ ਵਧਾਇ ਬਹੁਤਾ ਵੈਰੀ ਤੇਗ਼ ਦੇ ਜ਼ੋਰ ਦਬਾਇ ਇਸਨੇ
ਲੰਘ ਅਟਕ ਦਰਯਾ ਤੋਂ ਪਾਰ ਗਿਆ ਖ਼ਾਨ ਮਾਰ ਸਰਹੱਦੋਂ ਲੰਘਾਇ ਇਸਨੇ
ਇਸਮਾਂਈਲ ਗ਼ਾਜ਼ੀ ਖ਼ਾਂ ਦੇ ਡਿਹਰਯਾਂ ਤੇ ਝੰਡੇ ਖ਼ਾਲਸਈ ਜਾ ਝੁਲਾਇ ਇਸਨੇ
ਕਿਲ੍ਹੇ ਤਾਈਂ ਇਸ ਹੋਰ ਮਜ਼ਬੂਤ ਕੀਤਾ ਬਾਗ਼ ਆਪਣੇ ਨਾਮ ਲੁਵਾਇ ਇਸਨੇ
ਅਠਾਰਾਂ ਸੈ ਉਨੱਤੀ ਨੂੰ ਬਾਗ਼ ਗਿਰਦੇ ਲੋਕ ਬਹੁਤ ਲਿਆ ਵਸਾਇ ਇਸਨੇ
‡ਝੰਡਾ ਸਿੰਘ ਦਾ ਬਾਗ ਕਰਤਾਰ ਸਿੰਘਾ ਮਸ਼ਹੂਰ ਨਿਸ਼ਾਨ ਗਡਾਇ ਇਸਨੇ

---

*ਪਟਿਆਲੇ ਵਾਲਾ ਰਾਜਾ  † ਰਾਜਾ ਅਮਰ ਸਿੰਘ।
‡ਅੰਮ੍ਰਤਸਰ ਵਿਚ ਮਜੀਠ ਮੰਡੀ ਦੇ ਪਾਸ।

*ਭੰਗੀਆਂ ਵਾਲੀ ਤੋਪ (ਜ਼ਮਜ਼ਮਾ)

ਅਠਾਰਾਂ ਸੌ ਦੇ ਤੀਸਵੇਂ ਸਾਲ ਅੰਦ੍ਰ ਝੰਡਾ ਸਿੰਘ ਜਾਂ ਮੁਲਕ ਦਬਾਯਾ ਜੀ
ਮੁੜਯਾ ਆਂਉਂਦਾ ਮੁਲਤਾਨ ਤੋਂ ਪਿਛ੍ਹਾਂ ਨੂੰ †ਸੀਂ ਸਰਾਂ ਖ਼੍ਵਾਜੇ ਹਮੀਦ ਜਾਂ ਆਯਾ ਜੀ
ਓਸ ਥਾਂ ਨੁਵਾਬ ਜਹਾਨ ਖਾਂ ਨੇ ਰਾਹ ਜਾਂਦੇ ਕੁਪੱਤ ਹਿਲਾਯਾ ਜੀ
ਝੰਡਾ ਸਿੰਘ ਨੇ ਖਾਂ ਨੂੰ ਜਿੱਤ ਕਰਕੇ ਤਾਬੇਦਾਰੀ ਦਾ ਪਟਾ ਲਿਖਾਯਾ ਜੀ
ਲਈਆਂ ਹੋਰ ਕਈ ਤੋਪਾਂ ਓਸ ਪਾਸੋਂ ਡੱਨ ਲੜਨ ਦਾ ਓਸ ਨੂੰ ਲਾਯਾ ਜੀ
ਪਰ ਇਕ ਵੱਡੀ ਤੋਪ ਪਾਸ ਉਹਦੇ ਝੰਡਾ ਸਿੰਘ ਓਹਨੂੰ ਹੱਥ ਪਾਯਾ ਜੀ
ਓਹਦੇ ਨਾਲ ਦੀ ਤੋਪ ਪੰਜਾਬ ਅੰਦ੍ਰ ਨਹੀਂ ਸੀ ਦੂਸਰੀ ਆਖ ਸੁਨਾਯਾ ਜੀ
ਤੋਪ ਭੰਗੀਆਂ ਵਾਲੀ ਕਰਤਾਰ ਸਿੰਘਾ ਓਸ ਦੇਸ ਅੰਦ੍ਰ ਅਖਵਾਯਾ ਜੀ

ਸਿੰਘਾਂ ਦੀ ਜੱਮੂ ਤੇ ਚੜ੍ਹਾਈ

ਅਠਾਰਾਂ ਸੌ ਅਕੱਤੀਏਂ ਸਾਲ ਅੰਦ੍ਰ ਜੱਮੂ ਰਾਜ ਅੰਦ੍ਰ ਤਕਰਾਰ ਹੋਯਾ
ਬੇਟੇ ਦੋ ਰਾਜੇ ਰਣਜੀਤ ਦੇਉ ਦੇ ਵੱਡੇ ਨਾਲ ਨ ਓਸ ਦਾ ਪਯਾਰ ਹੋਯਾ
ਛੋਟੇ ਬੇਟੇ ਦਾ ਨਾਮ ਦਲੇਲ ਸਿੰਘ ਸੀ ਰਾਜ ਦੇਣ ਲਈ ਓਹਨੂੰ ਤਯਾਰ ਹੋਯਾ
ਵੱਡਾ ਬੇਟਾ ਉਸਦਾ ਬ੍ਰਿਜਰਾਜ ਦੇਉ ਸੀ ਉਹ ਪੰਥ ਦਾ ਆ ਮਿੱਨਤਦਾਰ ਹੋਯਾ
ਸੁੱਕਰ ਚੱਕੀਆਂ ਨਾਲ ਘਨੱਯੇ ਮਿਲ ਗਏ ਜੱਮੂ ਵੱਲ ਚੜ੍ਹੇ ਦਲ ਭਾਰ ਹੋਯਾ
ਗੱਲ ਸੁਣੀ ਜਾਂ ਇਹ ਰਣਜੀਤ ਦੇਉ ਨੇ ਡਰ ਓਸ ਦੇ ਸਿਰ ਅਸਵਾਰ ਹੋਯਾ
ਓਸ ਭੰਗੀ ਸਰਦਾਰਾਂ ਨੂੰ ਸੱਦ ਲਿਆ ਪੰਥ ਫੁੱਟ ਦਾ ਆਣ ਸ਼ਿਕਾਰ ਹੋਯਾ
ਲੜਨ ਆਪਸ ਵਿੱਚ ਕਰਤਾਰ ਸਿੰਘਾ ਵੇਖ ਉਲਟ ਭਾਣਾ ਕਰਤਾਰ ਹੋਯਾ

ਸ੍ਰਦਾਰ ਝੰਡਾ ਸਿੰਘ ਤੇ ਸ੍ਰਦਾਰ ਚੜ੍ਹਤ ਸਿੰਘ ਦਾ ਮਰਨਾ

ਜ਼ਫ਼ਰ ਵਾਲ ਤਹਿਸੀਲ ਦੇ ਵਿੱਚ ਸਮਝੋ ਊਧੋ ਚੱਕ ਇੱਕ ਪਿੰਡ ਵਿਚਾਰ ਭਾਈ
ਦੋਵੇਂ ਦਲ ਓਥੇ ਕੱਠੇ ਜਾ ਹੋਇ ਭਾਣਾ ਵਰਤਯਾ ਆਣ ਕਰਤਾਰ ਭਾਈ
ਆਪੋ ਵਿੱਚ ਖਿੱਚੋ ਤਾਣੀ ਵੱਧ ਗਈ ਹੋਇ ਜੰਗ ਦੇ ਲਈ ਤਯਾਰ ਭਾਈ
ਦੋਹਾਂ ਧਿਰਾਂ ਅੰਦਰ ਕਟਾ ਵੱਢ ਹੋਈ ਚੱਲੀ ਸਿੰਘਾਂ ਅੰਦ੍ਰ ਤਲਵਾਰ ਭਾਈ

---

*ਇਹ ਤੋਪ ਅਹਿਮਦ ਸ਼ਾਹ ਅਬਦਾਲੀਨੇ ਸੰ:੧੮੧੮ ਵਿੱਚ ਬਨਵਾਈ ਸੀ,ਪਰ ਨਾਲ ਕਾਬਲ ਨਾਂ ਖੜ ਸਕਿਆ,ਤੇ ਏਸ ਨੂੰ ਲਾਹੌਰ ਦੇ ਸਬੇ ਖਵਾਜੇ ਅਬੇਦ ਖਾਂ(ਹਮੀਦ ਖਾਂ) ਦੇ ਪਾਸ ਛੱਡ ਗਿਆ। ੧੮੧੮ ਵਿਚ ਸਰਦਾਰ ਹਰੀ ਸਿੰਘ ਨੇ ਖੋਹ ਖੜੀ। ਭੰਗੀਆਂ ਤੋਂ ਫੇਰ ਮੁਸਲਮਾਨਾਂ ਖੋਹ ਲਈ। ਏਸੇ ਤਰ੍ਹਾਂ ਇਹ ਤੋਪ ਕਈ ਥਾਈਂ ਭੌਂਦੀ ਫਿਰੀ।ਅਖੀਰ ਵਿਚ ਸਰਦਾਰ ਝੰਡਾ ਸਿੰਘ ਦੇ ਪਾਸ ਆ ਗਈ ਤੇ ਉਸਨੇ ਬੀ ਅੰਮ੍ਰਿਤਸਰ ਆਪਨੇ ਕਿਲੇ ਵਿਚ ਰਖੀ,ਜਿਥੋਂ ੧੮੫੯ ਵਿਚ ਮਹਾਰਾਜੇ ਰਣਜੀਤ ਸਿੰਘ ਦੇ ਹੱਥ ਆਈ। ਓਸਤੋਂ ਫੇਰ ਅੰਗ੍ਰੇਜ਼ਾਂ ਨੇ ਲੈ ਲਈ ਤੇ ਹੁਣ ਲਾਹੌਰ ਅਜੈਬ ਘਰ ਦੇ ਸਾਹਮਣੇ ਪਈ ਹੈ।

†ਬਾਵਾ ਪਰੇਮ ਸਿੰਘ ਜੀ ਹੋਤੀ ਮਰਦਾਨ ਵਾਲੇ ਲਿਖਦੇ ਹਨ ਕਿ ਝੰਡਾ ਸਿੰਘ ਨੇ ਰਸੂਲਪੁਰੋਂ ਆਂਦੀ ਸੀ।

ਚੋੜ੍ਹਤੋ ਸਿੰਘ ਸਰਦਾਰ ਦੇ ਹੱਥ ਵਿੱਚੇ ਫਟ ਗਈ ਬੰਦੂਕ ਆਸਾਰ ਭਾਈ
ਗੋਲੀ ਆਪਣੀ ਲੱਗ ਕੇ ਆਪ ਮੋਇਆ ਪਲਾਂ ਵਿੱਚ ਹੋਯਾ ਕੰਮ ਪਾਰ ਭਾਈ
ਸਿੰਘਾਂ ਪੈ ਲੜਾਈ ਨੂੰ ਬੰਦ ਕੀਤਾ ਜੈ ਸਿੰਘ ਰੱਖੀ ਮਨ ਖ਼ਾਰ ਭਾਈ
ਝੰਡਾ ਸਿੰਘ ਦੂਜੇ ਦਿਨ ਥਾਂ ਓਸੇ ਚੜ੍ਹਯਾ ਵਾਸਤੇ ਸੈਰ ਸ਼ਿਕਾਰ ਭਾਈ
ਝੰਡਾ ਸਿੰਘ ਦੇ ਨੌਕਰ ਨੂੰ ਦੇਇ ਵੱਢੀ ਜੈ ਸਿੰਘ ਕੀਤੀ ਬੁਰੀ ਕਾਰ ਭਾਈ
ਦਿੱਤਾ ਬਾਹਰ ਮਰਵਾ ਕਰਤਾਰ ਸਿੰਘਾ ਮਾਰੇ ਮੁਫ਼ਤ ਦੋ ਗਏ ਸਰਦਾਰ ਭਾਈ

ਰਾਜੇ ਨੇ ਘਰ ਵਿਚ ਸੁਲ੍ਹਾ ਕਰ ਲੈਣੀ

ਓਧਰ ਡਰ ਗਿਆ ਰਾਜਾ ਖਬਰ ਸੁਣਕੇ ਹਿਰਦਾ ਖੌਫ਼ ਨੇ ਵਿਚੋਂ ਕੰਬਾਇ ਦਿੱਤਾ
ਰਾਜਨੀਤ ਦੀ ਸੋਚ ਕੇ ਚਾਲ ਚੱਲਯਾ ਦੋਹਾਂ ਪੁੱਤਾਂ ਨੂੰ ਓਸ ਸਮਝਾਇ ਦਿੱਤਾ
ਲੁੱਟ ਖੜਨਗੇ ਸਿੰਘ ਜੇ ਆਇ ਏਥੇ ਦਾਨਸ਼ਮੰਦ ਨੇ ਝੇੜਾ ਮਿਟਾਇ ਦਿੱਤਾ
ਰੌਲਾ ਘਰ ਦਾ ਘਰੇ ਮਿਟਾਇ ਲਿਆ ਵੱਡੇ ਬੇਟੇ ਨੂੰ ਗੱਦੀ ਬੈਠਾਇ ਦਿੱਤਾ
ਸੁੱਕਰ ਚੱਕੀਆਂ ਭੰਗੀਆਂ ਦੋਹਾਂ ਤਈਂ ਸੁੱਕਾ ਮਾਹਣੂਆਂ ਠੁੱਠ ਚੁਮਾਇ ਦਿੱਤਾ
ਸੁਲ੍ਹਾ ਸੁਣਕੇ ਮਿਸਲਾਂ ਪਰਤ ਆਈਆਂ ਦੂੰਹ ਬੀਰਾਂ ਨੂੰ ਮੁਫ਼ਤ ਮਰਵਾਇ ਦਿੱਤਾ
ਹੋਰ ਕਈ ਜੁਵਾਨ ਸ਼ਹੀਦ ਹੋ ਗਏ ਅਗੋਂ ਲਈ ਭੀ ਵੈਰ ਵਧਾਇ ਦਿੱਤਾ
ਪਿੱਛੇ ਲੋਭ ਦੇ ਲੱਗ ਕਰਤਾਰ ਸਿੰਘਾ ਸਿੰਘਾਂ ਪੰਥਕ ਪਯਾਰ ਗੁਵਾਇ ਦਿੱਤਾ

ਵਾਕ ਕਵੀ

ਸੁੱਕਰ ਚੱਕੀਏ ਤੇ ਭੰਗੀ ਮੁਫ਼ਤ ਅੰਦ੍ਰ ਆੱਗੂ ਮਿਸਲਾਂ ਦੇ ਮਰਵਾ ਆਏ
ਜੈ ਸਿੰਘ ਗਿਆ ਵਿਚੋਂ ਖੱਟ ਖੱਟੀ ਹੋਰ ਮੁਫ਼ਤ ਦਾ ਘੱਟਾ ਉਡਾ ਆਏ
ਸਵਾ ਲੱਖ ਰਾਜੇ ਪਾਸੋਂ ਲਿਆ ਉਸਨੇ ਬਾਕੀ ਐਵੇਂ ਹੀ ਛੂਤ ਝੜਵਾ ਆਏ
ਦੂਜੇ ਘਰ ਦੀ ਡੈਣ ਦੀ ਪਾ ਝੋਲੀ ਵੀਰ ਆਪਣੇ ਐਵੇਂ ਗੁਵਾ ਆਏ
ਭੈੜੀ ਫੁੱਟ ਦੇ ਹੋ ਸ਼ਿਕਾਰ ਗਏ ਹਰਜਾ ਪੰਥ ਦੇ ਤਈਂ ਪੁਚਾ ਆਏ
ਏਸੇ ਤਰ੍ਹਾਂ ਕਈ ਥਾਂ ਕਰਤਾਰ ਸਿੰਘਾ ਵੈਰ ਆਪਸ ਵਿੱਚ ਵਧਾ ਆਏ

ਗੰਡਾ ਸਿੰਘ ਦਾ ਸ੍ਰਦਾਰ ਹੋਣਾ ਤੇ ਮਰਨਾ

ਝੰਡਾ ਸਿੰਘ ਪਿੱਛੋਂ ਗੰਡਾ ਸਿੰਘ ਨੇ ਜੀ ਜੱਥੇਦਾਰ ਹੋ ਮਿਸਲ ਦਾ ਕੰਮ ਫੜਯਾ
ਰੌਣਕ ਮਿਸਲ ਦੀ ਏਸ ਵਧਾਈ ਚੰਗੀ ਵੈਰੀ ਅੜਯਾ ਸਾਹਮਣੇ ਸੋਈ ਝੜਯਾ
ਭੂਏ ਹੋ ਪਠਾਨਦੇ ਕੋਟ ਗਿਰਦੇ* ਤਾਰਾ ਸਿੰਘ ਘਨੱਈਏ ਨਾਲ ਜਾਇ ਅੜਯਾ

*ਸਰਦਾਰ ਮਨਸਾ ਸਿੰਘ ਸਯਾਲਕੋਟ ਵਾਲੇ ਦੇ ਬੇ ਔਲਾਦ ਮਰੇ ਪਿਛੋਂ ਓਸਦੀ ਸਰਦਾਰਨੀ ਨੇ ਤਾਰਾ ਸਿੰਘ ਘਨੱਈਏ ਨਾਲ ਅਨੰਦ ਪੜ੍ਹਾਕੇ ਮਾਲ ਮੁਲਕ ਓਸਨੂੰ ਦੇ ਦਿੱਤਾ ਸੀ, ਚੂੰਕਿ ਮਨਸਾ ਸਿੰਘ ਭੰਗੀ ਸਰਦਾਰ ਸੀ, ਏਸ ਗੱਲੋਂ ਚਿੜ ਕੇ ਗੰਡਾ ਸਿੰਘ ਨੇ ਤਾਰਾ ਸਿੰਘ ਦਾ ਪਰਗਨਾ ਪਠਾਨਕੋਟ ਜਾ ਘੇਰਯਾ ਤੇ ਅੰਤ ਜੰਗ ਵਿਚ ਮਾਰਯਾ ਗਿਆ।

ਓਥੇ ਮਾਰਯਾ ਗਿਆ ਕਰਤਾਰ ਸਿੰਘਾ ਮੌਤ ਚੰਦਰੀ ਨੇ ਅਗ੍ਹਾਂ ਫੜ ਖੜਯਾ

ਚੜ੍ਹਤ ਸਿੰਘ ਦਾ ਸਰਦਾਰ ਹੋਣਾ ਤੇ ਮਰਨਾ

ਗੰਡਾ ਸਿੰਘ ਪਿਛੋਂ ਚੜ੍ਹਤ ਸਿੰਘ ਨੇ ਆ ਕੰਮ ਮਿਸਲ ਦੇ ਤਈਂ ਸੰਭਾਲਯਾ ਜੀ
ਪੀਂਦਾ ਬਹੁਤ ਸ਼ਰਾਬ ਸਰਦਾਰ ਸੀ ਇਹ ਜੜ੍ਹ ਮਿਸਲ ਦੀ ਨੂੰ ਏਸ ਗੱਲਯਾ ਜੀ
ਵਕਤ ਏਸ ਦੇ ਮਿਸਲ ਦਾ ਜ਼ੋਰ ਘਟਯਾ ਸੱਚੇ ਵਿਚ ਕਮਜ਼ੋਰੀ ਦੇ ਢੱਲਯਾ ਜੀ
ਕਟੜਾ ਏਸ ਭੀ ਅੰਮ੍ਰਿਤਸਰ ਬੱਧਾ ਚੜ੍ਹਤ ਸਿੰਘ ਦਾ ਕਟੜਾ ਭੱਲਯਾ ਜੀ
ਚੜ੍ਹਤ ਸਿੰਘ ਸਰਾਇ ਖ਼ੁਵਾਜੇ ਦੀ ਜਾ ਝਗੜਾ ਮਾਂਹਸਿੰਘ ਦੇ ਨਾਲ ਡੱਲਯਾ ਜੀ
ਓਥੇ ਮਾਰਯਾ ਗਿਆ ਕਰਤਾਰ ਸਿੰਘਾ ਗਿਆ ਐਵੇਂ ਹੀ ਪਿਛਲਾ ਘੱਲਯਾ ਜੀ

ਵਾਕ ਕਵੀ

ਚੌਦਾਂ ਪੰਦ੍ਹਾਂ ਸਾਲਾਂ ਦੇ ਵਿੱਚ ਹੀ ਜੀ ਮਿਸਲ ਭੰਗੀਆਂ ਦੀ ਘੱਟਦੀ ਘੱਟ ਗਈ
ਮਾਰ ਮੌਤ ਨੇ ਲਏ ਸਰਦਾਰ ਚੰਗੇ ਭਾਵੀ ਆਣ ਕੇ ਪੱਸਾ ਪਲੱਟ ਗਈ
ਸਿੰਘਾਂ ਵਿਚੋਂ ਵੱਡੀ ਸਭ ਤੋਂ ਮਿਸਲ ਸੀ ਇਹ ਚਾਲ ਸਮੇਂ ਦੀ ਪਲਟਕੇ ਸੱਟ ਗਈ
ਆ ਵਿੱਚ ਅਰੂਜ ਕਰਤਾਰ ਸਿੰਘਾ ਪੈ ਵਿਚ ਜ਼ੁਵਾਲ ਦੇ ਝੱਟ ਗਈ

ਸਰਦਾਰ ਦੇਸੂ ਸਿੰਘ

ਚੜ੍ਹਤ ਸਿੰਘ ਪਿਛੋਂ ਦੇਸੂ ਸਿੰਘ ਤਾਈਂ ਵਾਗ ਮਿਸਲ ਦੀ ਪੰਥ ਫੜਾਇ ਦਿੱਤੀ
ਬੇਵਕੂਫ ਤੇ ਅੜ੍ਹਬ ਸਰਦਾਰ ਸੀ ਇਹ ਏਸ ਉੱਕੀ ਹੀ ਗੱਲ ਗੁਵਾਇ ਦਿੱਤੀ
ਠਾਰਾਂ ਸੌ ਛਿਤਾਲੀ ਨੂੰ ਏਸ ਉੱਤੇ *ਖ਼ਾਂ ਮੁਜ਼ੱਫ਼ਰ ਫ਼ੌਜ ਚੜ੍ਹਾਇ ਦਿੱਤੀ
ਹਾਰ ਖਾ ਮੁਲਤਾਨ ਖੁਹਾਇ ਬੈਠਾ ਕੁੰਡੀ ਕਾਲ ਭਗਵਾਨ ਅੜਾਇ ਦਿੱਤੀ
ਰੌਲੇ ਵਿਚ ਗਿਆ ਓਥੇ ਮਾਰਯਾ ਜੀ ਮਿਸਲ ਖ਼ਾਨ ਨੇ ਮਾਰ ਧਕਾਇ ਦਿੱਤੀ
ਖੋਹ ਲਿਆ ਮੁਲਤਾਨ ਕਰਤਾਰ ਸਿੰਘਾ ਫ਼ੌਜ ਆਪਣੀ ਓਥੇ ਬੈਠਾਇ ਦਿੱਤੀ

ਸਰਦਾਰ ਕਰਮ ਸਿੰਘ

ਕਰਮ ਸਿੰਘ ਬੇਟਾ ਦੇਸੂ ਸਿੰਘ ਦਾ ਸੀ ਇਹ ਉੱਠਦਾ ਹੀ ਹੋਨਹਾਰ ਹੋਯਾ
ਬਾਪ ਮਰੇ ਪਿਛੋਂ ਮਿਸਲ ਭੰਗੀਆਂ ਦਾ ਕਰਮ ਸਿੰਘ ਸਮਝੋ ਸਰਦਾਰ ਹੋਯਾ
ਕੰਮ ਏਸ ਨੇ ਸਾਰਾ ਸੰਭਾਲ ਲਿਆ ਰਾਜਨੀਤ ਅੰਦ੍ਰ ਹੁਸ਼ਯਾਰ ਹੋਯਾ
ਜ਼ੋਰ ਮਿਸਲ ਦਾ ਫੇਰ ਵਧਾਇ ਦਿੱਤਾ ਇਹ ਸਾਹਿਬ ਨਸੀਬ ਵਿਚਾਰ ਹੋਯਾ
ਬਾਂਕਾ ਸੂਰਮਾ ਬੜਾ ਦਲੇਰ ਹੈਸੀ ਸਖ਼ੀ ਮਰਦ ਚੰਗਾ ਰੋਹਬਦਾਰ ਹੋਯਾ
ਕਰਮ ਸਿੰਘ ਦੂਲੋ ਲੋਕ ਕਹਿਣ ਲੱਗੇ ਬੜਾ ਜਥ੍ਹੇਵਾਲਾ ਖਬਰਦਾਰ ਹੋਯਾ

---

*ਖ਼ਾਂ ਮੁਜ਼ੱਫਰ ਮੁਲਤਾਨ ਦਾ ਸੂਬਾ ਸੀ ਜੋ ਭੰਗੀਆਂ ਤੋਂ ਹਾਰ ਖਾਕੇ ਮੁਲਤਾਨ ਛੱਡ ਗਿਆਸੀ, ਮਿਸਲ ਕਮਜ਼ੋਰ ਹੋਈ ਵੇਖ ਸ਼ਾਹ ਜ਼ਮਾਨ ਕਾਬਲੀ ਤੋਂ ਮਦਦ ਮੰਗ ਮੁਲਤਾਨ ਫੇਰ ਲੈ ਲਿਆ।

ਮਾਂਹ ਸਿੰਘ ਤੋਂ ਜਿੱਤਯਾ ਮੁਲਕ ਖੋਹਯਾ ਫਤਹ ਪਾਈ ਜਿਧਰ ਅਸਵਾਰ ਹੋਯਾ
ਅੰਮ੍ਰਤਸਰ ਵਸਾਯਾ ਇਕ ਕਟੜਾ ਨਾਮ ਦੂਲੋ ਦਾ ਕਟੜਾ ਜ਼ਾਹਰ ਹੋਯਾ
ਠਾਰਾਂ ਸੋ ਉਣੰਜਾ ਦੇ ਵਿੱਚ ਸਮਝੋ ਮਾਂਹ ਸਿੰਘ ਦੇ ਨਾਲ ਤਕਰਾਰ ਹੋਯਾ
ਸ਼ੁੱਕ੍ਰ ਚੱਕੀਆਂ ਤੇ ਮਿਸਲ ਭੰਗੀਆਂ ਦੀ ਆਪੋ ਵਿੱਚ ਲੜੀਆਂ ਜੰਗ ਭਾਰ ਹੋਯਾ
ਕਰਮ ਸਿੰਘ ਭੀ ਹੋ ਸ਼ਹੀਦ ਡਿੱਗਾ ਝੰਡਾ ਭੰਗੀਆਂ ਵਿੱਚ ਉਲਾਰ ਹੋਯਾ
ਸ਼ੁੱਕ੍ਰ ਚੱਕੀਆਂ ਵੱਲ ਕਰਤਾਰ ਸਿੰਘਾ ਸਮਝੋ ਆਪ ਹੈਸੀ ਕਰਤਾਰ ਹੋਯਾ

ਸਰਦਾਰ ਗੁਲਾਬ ਸਿੰਘ

ਕਰਮਸਿੰਘਪਿਛੋਂ ਛੋਟਾ ਭਾਈ ਉਸਦਾ ਮਿਸਲ ਭੰਗੀਆਂਦਾ ਮਿਸਲਦਾਰਬਣਯਾਂ
ਪੀਂਦਾ ਬਹੁਤ ਸ਼ਰਾਬ ਖ਼ਰਾਬ ਹੁੰਦਾ ਐਵੇਂ ਨਾਮ ਧਰੀਕ ਸਰਦਾਰ ਬਣਯਾਂ
ਇਹਨੂੰ ਮਾਰ ਸ਼ਰਾਬ ਨੇ ਗ਼ਰਕ ਕੀਤਾ ਮੁਫ਼ਤ ਖੋਰਯਾਂ ਦਾ ਸੀ ਸ਼ਿਕਾਰ ਬਣਯਾਂ
ਇਹਦੇ ਵਕਤ ਹੋਈ ਮਿਸਲ ਖ਼ਤਮ ਆਕੇ ਹਰ ਇੱਕ ਸ੍ਰਦਾਰਮੁਖ਼ਤਯਾਰਬਣਯਾਂ
ਆਪੋ ਆਪਣੇ ਤਲੱਕੇ ਸਾਂਭ ਬੈਠੇ ਹਰ ਕੋਈ ਆਪਣੇ ਥਾਂ ਦਾਹਵੇ ਦਾਰ ਬਣਯਾਂ
ਮਿਸਲ ਹੋਈ ਕਮਜ਼ੋਰ ਕਰਤਾਰ ਸਿੰਘਾ ਆਣ ਹੋਰ ਭਾਣਾ ਕਰਤਾਰ ਬਣਯਾਂ

ਮਹਾਰਾਜੇ ਰਣਜੀਤ ਸਿੰਘ ਨੇ ਲਾਹੌਰ ਤੇ ਕਬਜ਼ਾ ਕਰਨਾ

ਵਧਯਾਆਣਪ੍ਰਤਾਪਰਣਜੀਤਸਿੰਘ ਦਾ ਮਿਸਲਾਂ ਸਾਰੀਆਂ ਓਸਮੂੰਹਪਾ ਲਈਆਂ
ਮੱਲ ਲਿਆ ਲਾਹੌਰ ਅਫੇਕ ਉਸਨੇ ਫ਼ੌਜਾਂ ਥਾਉਂ ਥਾਂ ਓਸ ਬੈਠਾਇ ਲਈਆਂ
ਗੁੱਜਰ ਸਿੰਘ ਨੂੰ ਕੱਢ ਲਾਹੌਰ ਵਿੱਚੋਂ ਨਾਲ ਜ਼ੋਰਦੇ ਛਾਉਣੀਆਂਪਾਇਲਈਆਂ
ਗੁੱਸਾ ਖਾ ਸ੍ਰਦਾਰਾਂ ਕਰਤਾਰ ਸਿੰਘਾ ਫ਼ੌਜਾਂ ਤਰਫ਼ ਲਾਹੌਰ ਚੜ੍ਹਾਇ ਲਈਆਂ

ਸਰਦਾਰ ਗੁਲਾਬ ਸਿੰਘ ਨੇ ਲਾਹੌਰ ਤੇ ਚੜ੍ਹਾਈ ਕਰਨੀ

ਠਾਰਾਂ ਸੈ ਛਪੰਜਵਾਂ ਸਾਲ ਆਹਾ ਮਿਸਲ ਭੰਗੀਆਂ ਦੀ ਗੁੱਸਾ ਧਾਰ ਕਰਕੇ
ਕਬਜ਼ਾ ਲੈਣ ਲਾਹੌਰ ਦਾ ਚੜ੍ਹ ਪਈ ਸੀ ਗੁਲਾਬ ਸਿੰਘ ਤਈਂ ਸਰਦਾਰ ਕਰਕੇ
ਮਿਲੇ ਨਾਲ ਪਠਾਨ ਕਸੂਰ ਵਾਲੇ ਕਈ ਹੋਰ ਸਰਦਾਰ ਭੀ ਖ਼ਾਰ ਕਰਕੇ
ਦੇਣਾ ਕੱਢ ਲਾਹੌਰੋਂ ਰਣਜੀਤ ਸਿੰਘ ਨੂੰ ਚੜ੍ਹ ਪਏ ਸਾਰੇ ਧੌਂਸਾ ਮਾਰ ਕਰਕੇ
ਆਯਾ ਓਧਰੋਂ ਚੜ੍ਹ ਰਣਜੀਤ ਸਿੰਘ ਭੀ ਫ਼ੌਜ ਆਪਨੀ ਤਈਂ ਤਯਾਰ ਕਰਕੇ
ਭਿੜੇ ਪਾਸ ਭਸੀਨ ਕਰਤਾਰ ਸਿੰਘਾ ਭੰਗੀ ਚੰਗੇ ਅੜੇ ਜ਼ੋਰ ਡਾਰ ਕਰਕੇ

ਸਰਦਾਰ ਗੁਲਾਬ ਸਿੰਘ ਦਾ ਮਰਨਾ ਤੇ ਭੰਗੀਆਂ ਨੂੰ ਹਾਰ

ਪਹਿਲੇ ਦਿਨ ਤੇ ਹੋਈ ਲੜਾਈ ਥੋੜ੍ਹੀ ਉੱਤੇ ਭੰਗੀਆਂ ਦਾ ਹੱਥ ਰਿਹਾ ਸੀ ਜੀ
ਰਾਤ ਖੁਸ਼ੀ ਅੰਦ੍ਰ ਮਜਲਸ ਗਰਮ ਹੋਈ ਚੱਲ ਦੌਰ ਸ਼ਰਾਬ ਦਾ ਪਿਆ ਸੀ ਜੀ

ਪੀਤੀ ਏਨੀ ਗੁਲਾਬ ਸਿੰਘ ਰੱਜ ਕਰਕੇ ਸੌਂ ਨੀਂਦ ਗਾੜ੍ਹੀ ਵਿੱਚ ਗਿਆ ਸੀ ਜੀ
ਨ ਉਹ ਉੱਠਯਾ ਫੇਰ ਕਰਤਾਰ ਸਿੰਘਾ ਭੈੜੀ ਮਾਰ ਸ਼ਰਾਬ ਨੇ ਲਿਆ ਸੀ ਜੀ

ਵਾਕ ਕਵੀ

ਮਰਯਾ ਪਿਆ ਗੁਲਾਬ ਸਿੰਘ ਵੇਖ ਕਰਕੇ ਸੱਥੀ ਨਾਲ ਦੇ ਹੌਂਸਲਾ ਢਾਹ ਨੱਠੇ
ਮੂਧੇ ਮਾਰ ਨਗਾਰੇ ਉਹ ਗਏ ਸਾਰੇ ਦਾਉ ਆਪਣਾ ਆਪ ਬਚਾ ਨੱਠੇ
ਫਤਹ ਹੋਈ ਨਸੀਬ ਰਣਜੀਤ ਸਿੰਘ ਨੂੰ ਭੰਗੀ ਮਾਲ ਅਸਬਾਬ ਖੁਹਾ ਨੱਠੇ
ਗਿਆ ਖ਼ਾਤਮਾ ਹੋ ਕਰਤਾਰ ਸਿੰਘਾ ਵੱਡੀ ਮਿਸਲ ਦਾ ਨਾਮ ਗੁਵਾ ਨੱਠੇ

ਭੰਗੀਆਂ ਦੀ ਮਿਸਲ ਦਾ ਖ਼ਾਤਮਾ

ਪਿੱਛੇ ਰਿਹਾ ਸੀ ਬੇਟਾ ਗੁਲਾਬ ਸਿੰਘ ਦਾ ਗੁਰਦਿੱਤ ਸਿੰਘ ਨਾਮ ਵਿਚਾਰ ਭਾਈ
ਛੋਟੀ ਉਮਰ ਤੇ ਮਿਸਲ ਦਾ ਜ਼ੋਰ ਘਟਯਾ ਸਾਥ ਛੱਡ ਗਏ ਸਾਰੇ ਸ੍ਦਾਰ ਭਾਈ
ਸੁੱਖਾਂ ਨਾਮ ਹੈ ਸੀ ਓਹਦੀ ਮਾਉਂ ਦਾ ਜੀ ਬੈਠੀ ਤੱਲਕੇ ਤਈਂ ਸੰਭਾਰ ਭਾਈ
ਚੰਗੀ ਲੱਗੀ ਨ ਗੱਲ ਰਣਜੀਤ ਸਿੰਘ ਨੂੰ ਮੁਲਕ ਖੋਹਣ ਨੂੰ ਹੋਯਾ ਤਯਾਰ ਭਾਈ
ਮੰਗੀ ਤੋਪ ਸੁੱਖਾਂ ਪਾਸੋਂ ਜ਼ੋਰ ਪਾ ਕੇ ਜ਼ਾਹਿਰ ਦਾਰੀ ਬਹਾਨਾ ਇਹ ਡਾਰ ਭਾਈ
ਦਿੱਤੀ ਤੋਪ ਨ ਓਸਨੇ, ਖਾਇ ਗੁੱਸਾ* ਘੇਰਾ ਜਾਇ ਪਾਯਾ ਜ਼ੋਰ ਧਾਰ ਭਾਈ
ਕਰਨਾ ਕੀਹ ਸੀ ਟਾਕਰਾ ਓਸ ਬੱਚੇ ਸੁੱਖਾਂ ਵੇਖ ਕੇ ਹੋਈ ਲਾਚਾਰ ਭਾਈ
ਭੇਜੇ ਬਹੁਤ ਸੁਨੇਹੇ ਰਣਜੀਤ ਸਿੰਘ ਨੂੰ ਮੈਂ ਗ਼ਰੀਬਨੀ ਨੂੰ ਨਾਹਿੰ ਮਾਰ ਭਾਈ
ਮੰਨੀ ਇੱਕ ਨ ਓਹਦੀ ਰਣਜੀਤ ਸਿੰਘ ਨੇ ਰਿਦੇ ਧਾਰਯਾ ਬੜਾ ਹੰਕਾਰ ਭਾਈ
ਪੁੱਤ੍ਰ ਲੈ ਕੇ ਰਾਤ ਨੂੰ ਨਿਕਲ ਚੋਰੀ ਰਾਮਗੜ੍ਹ ਜਾ ਵੜੀ ਉਹ ਨਾਰ ਭਾਈ
ਰਾਮ ਗੜ੍ਹੀਏ ਜੋਧ ਸਿੰਘ ਦੇਇ ਆੱਦਰ ਰੱਖੀ ਕਿਲ੍ਹੇ ਵਿੱਚ ਖੌਫ਼ ਵਿਸਾਰ ਭਾਈ
ਆਖ ਵੇਖ ਕੇ ਫੇਰ ਰਣਜੀਤ ਸਿੰਘ ਨੂੰ ਦਿੱਤਾ ਲੈ ਗੁਜ਼ਾਰਾ ਸੁਖਾਰ ਭਾਈ
ਪੰਜ ਵੜ ਗੁਰਦਿੱਤ ਸਿੰਘ ਜਾਇ ਰਿਹਾ ਸਾਰੀ ਓਥੇ ਹੀ ਉਮਰ ਗੁਜ਼ਾਰ ਭਾਈ
ਠਾਰਾਂ ਸੌ ਚੌਰਾਸੀ ਕਰਤਾਰ ਸਿੰਘਾ ਮਰ ਗਿਆ ਉਹ ਦੁੱਖ ਸਹਾਰ ਭਾਈ

ਵਾਕ ਕਵੀ

ਸਦਾ ਕਿਸੇ ਦਾ ਰਿਹਾ ਨ ਸ਼ਾਨ ਬਣਯਾਂ ਕਈ ਆਪਣੇ ਵੱਜੇ ਵਜਾਇ ਗਏ
ਚੌਂਹ ਦਿਨ੍ਹਾਂ ਦੇ ਸਾਹਿਬ ਇਕਬਾਲ ਹੋ ਕੇ ਵਿੱਚ ਜੱਗ ਦੇ ਧੂੜ ਧੁਮਾਇ ਗਏ
ਭੰਗੀ ਹੋਇ ਸਰਦਾਰ ਬਹੁ ਜ਼ੋਰ ਵਾਲੇ ਵੱਡਾ ਭਾਗ ਪ੍ਰਤਾਪ ਦਿਖਾਇ ਗਏ
ਜ਼ੋਰ ਤੇਗ਼ ਦੇ ਸਿੰਘਾਂ ਤੇ ਪੰਥ ਅੰਦ੍ਰ ਅਵੱਲ ਦਰਜਾ ਮਿਸਲ ਕਹਾਇ ਗਏ

* ੧੮੬੦ ਬਿਕ੍ਰਮੀ ਵਿੱਚ।

ਸਮੇਂ ਰਾਜ ਪ੍ਰਤਾਪ ਉਡਾ ਦਿੱਤਾ ਗਰਦਸ਼ ਹੇਠ ਜ਼ਮਾਨੇ ਦੀ ਆਇ ਗਏ
ਮੁੜ ਓਹੋ ਜ਼ਿਮੀਦਾਰ ਫੇਰ ਬਣ ਗਏ ਮੂੰਹ ਜ਼ੋਰ ਪ੍ਰਤਾਪ ਛੁਪਾਇ ਗਏ
ਨਾਮ ਮਿਸਲ ਦਾ ਰਹਿ ਗਿਆ ਪੁਸਤਕਾਂ ਤੇ ਸ਼ਾਨਮਾਨ ਇਕਬਾਲ ਵਿਹਾਇ ਗਏ
ਸਦਾ ਰਿਹਾ ਨ ਕੋਈ ਕਰਤਾਰ ਸਿੰਘਾ ਸਭ ਕੂੜ ਫੈਲਾਉ ਫੈਲਾਇ ਗਏ

## ਸ਼ਜਰਾ ਮਿਸਲ ਭੰਗੀਆਂ






# ਨੰ: ੨–ਮਿਸਲ ਘਨੱਈਆਂ

ਇਹ ਮਿਸਲ ਭੀ ਚੰਗੀ ਮਸ਼ਹੂਰ ਹੋਈ ਵੱਡਾ ਨਾਮਨਾ ਏਸਨੇ ਪਾਯਾ ਹੈਸੀ
ਚਾਲੀ ਲੱਖ ਦਾ ਦੇਸ ਸੀ ਏਸ ਤਾਬੇ ਬੜਾ ਜ਼ੋਰ ਪ੍ਰਤਾਪ ਵਧਾਯਾ ਹੈਸੀ
ਕਲਾਨੌਰ ਵਟਾਲਾ ਤੇ ਹੋਰ ਸੋਹੀਆਂ ਫਤੇਗੜ ਅਜਨਾਲਾ ਦਬਾਯਾ ਹੈਸੀ
ਪਠਾਣਕੋਟ ਦੇ ਨਾਲ ਗੁਰਦਾਸਪੁਰ ਭੀ ਦੜਪ ਦੇਸ ਤੇ ਘੋੜਾ ਫਿਰਾਯਾ ਹੈਸੀ
ਹੈਸੀ ਮੱਲਯਾ ਦੇਸ ਜਾ ਕਾਂਗੜੇ ਦਾ ਤੇ ਪਹਾੜੀਆਂ ਤਈਂ ਝੁਕਾਯਾ ਹੈਸੀ
ਏਸ ਮਿਸਲ ਦਾ ਆੱਗੂ ਕਰਤਾਰ ਸਿੰਘਾ ਜੈ ਸਿੰਘ ਘਨੱਈਆ ਕਹਾਯਾ ਹੈਸੀ

ਏਸ ਮਿਸਲ ਦਾ ਨਾਮ ਘਨੱਈਆਂ ਦੀ ਮਿਸਲ ਕਿਵੇਂ ਹੋਯਾ ?

ਸੂਬੇ ਖ਼ਾਨ ਬਹਾਦਰ ਨੇ ਜ਼ੋਰ ਫੜ ਕੇ ਮੱਝੇ ਦੇਸ ਨੂੰ ਤੰਗ ਕਰਾਯਾ ਜੀ
ਉੱਤੇ ਸਿੰਘਾਂ ਦੇ ਭੀ ਸਖ਼ਤੀ ਬਹੁਤ ਕੀਤੀ ਹਿੰਦੂ ਲੋਕਾਂ ਦੇ ਤਈਂ ਸਤਾਯਾ ਜੀ
ਬਹੁਤ ਲੋਕ ਪਿੰਡਾਂ ਤਾਈਂ ਛੱਡ ਗਏ *ਹਿੱਸੇ ਦੂਸਰੇ ਵਿੱਚ ਲਿਖਾਯਾ ਜੀ
ਤਦੋਂ ਪਰਗਣੇ ਖ਼ਾਸ ਕਸੂਰ ਅੰਦਰ ਕੱਨ੍ਹਾ ਪਿੰਡ ਮਸ਼ਹੂਰ ਸੁਨਾਯਾ ਜੀ
ਓਥੇ ਚੌਧਰੀ ਇੱਕ ਖੁਸ਼ਹਾਲ ਰਹਿੰਦਾ ਭਾਈ ਚਾਰਾ ਉਸ ਨਾਲ ਰਲਾਯਾ ਜੀ
ਓਹ ਸਿੰਘਾਂ ਦੇ ਦਲ ਨੂੰ ਜਾ ਮਿਲਯਾ ਸਿੰਘ ਸੱਜ ਕੇ ਰੂਪ ਵਟਾਯਾ ਜੀ
ਵੱਡਾ ਬੇਟਾ ਜੋ ਹੈਸੀ ਖੁਸ਼ਹਾਲ ਸਿੰਘ ਦਾ ਰੱਬ ਓਸ ਦੇ ਤਈਂ ਵਡਿਆਯਾ ਜੀ
ਦਿੱਤਾ ਓਸਨੂੰ ਰੂਪ ਕਰਤਾਰ ਸਿੰਘਾ ਓਹ ਕ੍ਰਿਸ਼ਨ ਘਨੱਈਯਾ ਕਹਾਯਾ ਜੀ

ਤਥਾ

ਜੈ ਸਿੰਘ ਹੋਯਾ ਨਾਮਵਰ ਵੱਡਾ ਦਿੱਤਾ ਰੂਪ ਸੋਹਣਾ ਭਗਵਾਨ ਉਸਨੂੰ
ਕੱਦਾਵਰ ਤੇ ਸੋਹਣਾ ਜੁਵਾਨ ਹੈਸੀ ਸਿੰਘ ਕਾਹਨ ਘਨੱਈਆ ਬੁਲਾਨ ਉਸਨੂੰ
ਜ ਸਿੰਘ ਘਨੱਈਆ ਪੈ ਨਾਮ ਗਿਆ ਜੱਥੇਦਾਰ ਭੀ ਚੁਣ ਬਨਾਨ ਉਸਨੂੰ
ਹੋਈ ਮਿਸਲ ਘਨੱਈਆਂ ਕਰਤਾਰ ਸਿੰਘਾ ਆੱਗੂ ਕਰ ਜਾਂ ਵਾਗ ਫੜਾਨ ਉਸਨੂੰ

ਤਥਾ

ਕਾਨ੍ਹੇ ਪਿੰਡ ਦੇ ਸਣ ਜੱਥੇਦਾਰ ਪਹਿਲੇ ਸਿੰਘ ਪਿੰਡ ਦਾ ਨਾਮ ਬੁਲਾਵੰਦੇ ਸਨ
ਜੈ ਸਿੰਘ ਖੁਸ਼ਹਾਲ ਸਿੰਘ ਸਿੰਘ ਝੰਡਾ ਇਹ ਕਨੱਈਏ ਸਰਦਾਰ ਅਖਵਾਵੰਦੇ ਸਨ

*ਅਜੀਤ ਖ਼ਾਲਸਾ ਜਿਸ ਵਿੱਚ ਪਹਿਲੇ ਲਿਖੇ ਸਿਦਕ ਖਾਲਸਾ ਨਾਲੋਂ ਅੱਠ ਸ਼ਹੀਦੀਆਂ ਵਧੀਕ ਬੜੀ ਹੀ ਦਰਦ ਭਰੀ ਕਵਿਤਾ ਦੁਆਰਾ ਵਰਨਨ ਕੀਤੀਆਂ ਗਈਆਂ ਹਨ ਅਤੇ ਛਪ ਕੇ ਹੱਥੋ ਹੱਥੀ ਵਿਕ ਰਿਹਾ ਹੈ, ਮੰਗਾਕੇ ਜ਼ਰੂਰ ਪੜ੍ਹੋ ।

ਬੋਲੀ ਵਿਗੜ*ਕਨੱਈਓਂ ਘਨੱਈਏ ਹੋਈ ਮਸ਼ਹੂਰ ਘਨੱਈਏ ਹੋ ਜਾਵੰਦੇ ਸਨ
ਇਹੋ ਮਿਸਲ ਦਾ ਨਾਮ ਕਰਤਾਰ ਸਿੰਘਾ ਸਾਰੇ ਪੰਥ ਦੇ ਵਿੱਚ ਸੁਨਾਵੰਦੇ ਸਨ

ਏਸ ਮਿਸਲ ਦੇ ਸਰਦਾਰ

ਵੱਡਾ ਹੋਯਾ ਸਰਦਾਰ ਖੁਸ਼ਹਾਲ ਸਿੰਘ ਜੀ ਬੇਟਾ ਜੈ ਸਿੰਘ ਓਸਦਾ ਬਲੀ ਹੈਸੀ
ਝੰਡਾ ਸਿੰਘ ਛੋਟਾ ਬੇਟਾ ਜਾਣ ਲਵੋ ਸਿੰਘਾ ਸਿੰਘ ਤੀਜਾ ਕੁੱਖ ਭਲੀ ਹੈਸੀ
ਜੀਊਣਸਿੰਘ,ਮਤਾਬ, ਤ੍ਰਿਲੋਕਸਿੰਘ ਭੀ ਭਾਈਚਾਰੇ ਦੀ ਗੱਲ ਇਹ ਰਲੀ ਹੈਸੀ
ਅਮਰ ਸਿੰਘ ਬੱਗਾ ਝੰਡਾ ਸਿੰਘ ਜਾਨੋ ਦਲ ਸਿੰਘ ਖੁੱਟਰ ਉਮਰ ਢਲੀ ਹੈਸੀ
ਕਾਹਨੂੰਵਾਣੀਆਂ ਲੱਖਾ ਸਿੰਘ ਬੀਰ ਬਾਂਕਾ †ਬੁੱਧ ਸਿੰਘ ਜਿਧੀ ਮੱਤ ਭਲੀ ਹੈਸੀ
ਅਮਰ ਸਿੰਘ ਖੋਖਰ ਕਰਤਾਰ ਸਿੰਘਾ ਸੈਨਾਂ ਵੈਰੀਆਂ ਦੀ ਜਿਨ੍ਹਾਂ ਦਲੀ ਹੈਸੀ

ਤਥਾ

ਭੋਮਾ ਸਿੰਘ ਸਰਦਾਰ ਮੁਸੱਦਾ ਸਿੰਘ ਭੀ ਹੈਸਨ ਵੈਰੀਆਂ ਤਈਂ ਮੁਕਾਨ ਵਾਲੇ
ਹਕੀਕਤ ਸਿੰਘ ਜੈਸੇ ਚਾਲਬਾਜ਼ ਭਾਰੇ ਧੂੜਾਂ ਵਿੱਚ ਮੈਦਾਨ ਧੁਮਾਨ ਵਾਲੇ
ਅੱਗੂ ਮਿਸਲ ਘਨੱਈਆਂ ਦੇ ਇਹੋ ਜਹੇ ਓਸ ਵੇਲੇ ਸਨ ਕੰਮ ਚਲਾਨ ਵਾਲੇ
ਜੈ ਸਿੰਘ ਹੈਸੀ ਜੱਥੇਦਾਰ ਵੱਡਾ ਬਾਕੀ ਸਾਰੇ ਸਨ ਸਾਥ ਨਿਬਾਹਨ ਵਾਲੇ
ਤੱਬੇ ਦਸ ਹਜ਼ਾਰ ਜੁਵਾਨ ਹੈਸਨ ਤੇਗ਼ਾਂ ਜੰਗ ਦੇ ਵਿੱਚ ਖੜਕਾਨ ਵਾਲੇ
ਗੁੱਡੀ ਚੜ੍ਹੀ ਰਹੀ ਚੰਗੀ ਕਰਤਾਰ ਸਿੰਘਾ ਮੂੰਹ ਦੀ ਖਾਂਦੇ ਰਹੇ ਬੁਰਾ ਤਕਾਨ ਵਾਲੇ

ਵਾਕ ਕਵੀ

‡ਸੋਹੀਆਂ ਵਿੱਚ ਜੈ ਸਿੰਘ ਨੇ ਗੜ੍ਹ ਰਚਯਾ ਓਸ ਥਾਂ ਰਜਧਾਨੀ ਬਨਾਇ ਲਈ
ਹਕੀਕਤ ਸਿੰਘ ਆ ਕੇ ਸੰਗਤਪੁਰੇ ਅੰਦਰ ਕਿਲ੍ਹਾ ਰਚਕੇ ਛਾਵਣੀ ਪਾਇ ਲਈ
ਦਿਨੋ ਦਿਨ ਜੈ ਸਿੰਘ ਦਾ §ਜ਼ੋਰ ਵਧਯਾ ਮਿਸਲ ਆਪਣੀ ਚੰਗੀ ਵਧਾਇ ਲਈ
ਰਾਮਗੜ੍ਹੀਆਂ ਦੇ ਨਾਲ ਰਹੀ ਵਿਗੜੀ ਸੁੱਕਰ ਚੱਕੀਆਂ ਨਾਲ ਗੰਢਾਇ ਲਈ
ஃஃਝੰਡਾ ਸਿੰਘ ਗਿਆ ਮਰ ਉਮਰ ਛੋਟੀ ਓਹਦੀ ਤੀਵੀਂ ਜੈ ਸਿੰਘ ਵਸਾਇ ਲਈ
ਹਿੱਸਾ ਓਹਦਾ ਭੀ ਲਿਆ ਕਰਤਾਰ ਸਿੰਘਾ ਗੁੱਡੀ ਆਪਣੀ ਚੰਗੀ ਚੜ੍ਹਾਇ ਲਈ

---

*ਕਾਹਨਾ ਪਿੰਡ ਦੇ ਹੋਣ ਕਰਕੇ ਕਨੱਈਏ ਅਖਵਾਏ। † ਬੁੱਧ ਸਿੰਘ ਧਰਮਕੋਟੀਆ।

‡ਸੋਹੀਆਂ ਅੰਮ੍ਰਿਤਸਰ ਤੋਂ ਨਜ਼ਦੀਕ ਹੀ ਹੈ

§੧੮੨੦ ਵਿੱਚ ਜਦ ਖਾਲਸੇ ਨੇ ਸਰਹੰਦ ਜਿੱਤੀ ਤੇ ਦੁਾਬੇ ਤੇ ਕਬਜ਼ਾਕੀਤਾ ਤਦ ਏਸ ਮਿਸਲ ਨੇ ਅਨੇਕ ਪਰਗਣੇ ਓਠੀਆਂ, ਨਾਗ ਕਲਾਂ, ਹਾਜੀ ਪੁਰ, ਦਾਤਾਰ ਪੁਰ, ਮੁਕੇਰੀਆਂ ਆਦਿਕ ਮੱਲ ਲਏ ਅਤੇ ੧੮੨੩ ਵਿੱਚ ਦੁਰਾਨੀਆਂ ਨੂੰ ਧੱਕ ਕੇ ਪਠਾਣ ਕੋਟ, ਸੁਜਾਨ ਪੁਰ, ਦੀਨਾ ਨਗਰ, ਗੁਰਦਾਸ ਪੁਰ ਆਦਿਕ ਪਰਗਣੇ ਮੱਲ ਲਏ।

ஃஃਝੰਡਾ ਸਿੰਘ ਨਿਧਾਨ ਸਿੰਘ ਰੰਧਾਵੇ ਨਾਲ ਲੜਾਈ ਵਿੱਚ ਮਾਰਿਆ ਗਿਆ ਸੀ।

ਰਾਮਗੜ੍ਹੀਆਂ ਤੇ ਘਨਈਆਂ ਦਾ ਵੈਰ

ਸੁੱਕਰ ਚੱਕੀਆਂ ਨਾਲ ਘਨੱਈਏ ਮਿਲਕੇ ਦੱਬਾ ਵੈਰੀਆਂ ਦੇ ਉੱਤੇ ਪਾਂਦੇ ਰਹੇ
ਇੱਕ ਦੂਸਰੇ ਦਾ ਮੁਲਕ ਖੋਹ ਕਰਕੇ ਤੱਲਕੇ ਆਪਣੇ ਅਗ੍ਹਾ ਵਧਾਂਦੇ ਰਹੇ
ਰਾਮਗੜ੍ਹੀਆਂ ਜੱਸਾ ਸਿੰਘ ਬਲੀ ਹੈਸੀ ਖੌਫ਼ ਓਸ ਪਾਸੋਂ ਸਾਰੇ ਖਾਂਦੇ ਰਹੇ
ਜੱਸਾ ਸਿੰਘ ਦੇ ਵਿੱਚ ਹੰਕਾਰ ਹੈਸੀ ਸਿੰਘ ਓਸਨੂੰ ਬੁਰਾ ਮਨਾਂਦੇ ਰਹੇ
ਜੈ ਸਿੰਘ ਅਤੇ ਜੱਸਾ ਸਿੰਘ ਦੋਵੇਂ ਇੱਕ ਦੂਸਰੇ ਤਈਂ ਬਦਾਂਦੇ ਰਹੇ
ਵੈਰ ਵਧਯਾ ਬਹੁਤ ਕਰਤਾਰ ਸਿੰਘਾ ਇੱਕ ਦੂਸਰੇ ਦਾ ਬੁਰਾ ਚਾਂਹਦੇ ਰਹੇ

ਵਾਕ ਕਵੀ

ਜਦੋਂ ਤੱਕ ਰਹੇ ਵੈਰੀ ਸਿਰਾਂ ਉੱਤੇ ਰਿਹਾ ਪੰਥ ਦੇ ਵਿੱਚ ਪਯਾਰ ਭਾਈ
ਰਹੇ ਟੱਕਰਾ ਕਰਦੇ ਵੈਰੀਆਂ ਦਾ ਕੱਠੇ ਹੋ ਸਾਰੇ ਸਰਦਾਰ ਭਾਈ
ਹੁਣ ਸਿਰ ਤੇ ਰਿਹਾ ਨ ਕੋਈ ਖ਼ਤਰਾ ਸਿੰਘ ਥਾਂ ਥਾਂ ਹੋਇ ਮੁਖ਼ਤਾਰ ਭਾਈ
ਹੱਨੇ ਹੱਨੇ ਸਰਦਾਰੀਆਂ ਪਾ ਬੈਠੇ ਵਧੇ ਦਿਲਾਂ ਦੇ ਵਿੱਚ ਹੰਕਾਰ ਭਾਈ
ਸਾਰੇ ਦੇਸ ਪੰਜਾਬ ਦੇ ਹੋਇ ਹਾਕਮ ਵਿਹਲੇ ਹੋ ਬੈਠੇ ਵੈਰੀ ਮਾਰ ਭਾਈ
ਹੁਣ ਕੰਮ ਅੱਗੇ ਕੋਈ ਰਿਹਾ ਨ ਸੀ ਬਿਨ੍ਹਾ ਲੜਨ ਨ ਜਾਣਦੇ ਕਾਰ ਭਾਈ
ਆਪੋ ਵਿੱਚ ਮੁੜ ਉੱਠ ਕੇ ਲੜਨ ਲੱਗੇ ਦਿਲੋਂ ਪੰਥ ਪਯਾਰ ਵਿਸਾਰ ਭਾਈ
ਦੁੱਖ ਦਾਰੂ ਸੀ ਹੋਯਾ ਕਰਤਾਰ ਸਿੰਘਾ ਸੁਖ ਹੋ ਗਏ ਰੂਪ ਵਿਕਾਰ ਭਾਈ

ਜੈ ਸਿੰਘ ਦਾ ਪ੍ਰਤਾਪ

ਰਾਜੇ ਕਾਂਗੜੇ ਵਾਲੇ ਦਾ ਜਾ ਕਰ ਕੇ ਜੈ ਸਿੰਘ ਨੇ ਦੇਸ ਦਬਾਇ ਲਿਆ
*ਕਾਰਦਾਰ ਸੈਫ਼ਅਲੀ ਖਾਂ ਦਿੱਲੀ ਵਾਲਾ ਡਰ ਓਸਨੇ ਦਿੱਲੀ ਦਾ ਰਾਹਿ ਲਿਆ
ਏਧਰ ਜੰਮੂ ਤੋਂ ਭੀ ਬ੍ਰਿਜ ਰਾਜ ਪਾਸੋਂ ਤੀਹ ਹਜ਼ਾਰ ਸਾਲਾਨਾ ਲਿਖਾਇ ਲਿਆ
ਵਧੀ ਮਿਸਲ ਘਨੱਈਆਂ ਦੀ ਬੜੀ ਆ ਕੇ ਜੈ ਸਿੰਘ ਹੰਕਾਰ ਵਧਾਇ ਲਿਆ
ਸੁੱਕਰਚੱਕੀਆਂ ਤੇ ਆਹਲੂਵਾਲੀਆਂ ਨੇ ਮੇਲ ਨਾਲ ਘਨੱਈਆਂ ਮਿਲਾਇ ਲਿਆ
ਰਾਮਗੜ੍ਹੀਆਂ ਨੂੰ ਦੇਸੋਂ ਕੱਢ ਦਿੱਤਾ ਜੱਸਾ ਸਿੰਘ ਪੱਲਾ ਛੁਡਵਾਇ ਲਿਆ
ਓਹ ਨਾਲ ਪਟਯਾਲੇ ਦੇ ਜਾਇ ਮਿਲਯਾ ਜੈ ਸਿੰਘ ਨੇ ਸ਼ੁਕਰ ਮਨਾਇ ਲਿਆ
ਗੁੱਡੀ ਚੜ੍ਹੀ ਚੰਗੀ ਕਰਤਾਰ ਸਿੰਘਾ ਘੋੜਾ ਹੋ ਬੇਖ਼ਤਰ ਫਿਰਾਇ ਲਿਆ

*ਸੈਫ਼ ਅਲੀ ਖਾਂ ਪਹਾੜੀ ਰਾਜਯਾਂ ਪਾਸੋਂ ਟਕੇ ਉਗਰਾਹੁਣ ਲਈ ਦਿੱਲੀ ਵੱਲੋਂ ਕਾਂਗੜੇ ਵਿੱਚ ਰਹਿੰਦਾ ਸੀ।

ਜੱਮੂ ਵਾਲੇ ਰਾਜੇ ਦੀ ਸ਼ੈਤਾਨੀ

ਮਰ ਗਿਆ ਰਣਜੀਤ ਦਿਉ ਜਿਸ ਵੇਲੇ ਬ੍ਰਿਜ ਰਾਜ ਦਿਉ ਰਾਜ ਸੰਭਾਲਿਆ ਸੀ
ਮੱਦਦ ਭੰਗੀਆਂ ਨੇ ਕੀਤੀ ਓਸ ਦੀ ਜਾ ਟਕਾ ਸਾਲ ਦਾ ਲੱਖ ਲਿਖਾ ਲਿਆ ਸੀ
ਪਿੱਛੋਂ ਨਾਲ ਘਨੱਈਆਂ ਦੇ ਗੰਢ ਲਈਰਾਜੇਆਪਣਾ ਦਾਉ ਚਲਾ ਲਿਆ ਸੀ
ਤੀਹ ਹਜ਼ਾਰ ਦੇਣਾ ਕੀਤਾ ਸਾਲ ਰਾਜੇ ਏਸੇ ਤਰ੍ਹਾਂ ਕੁਝ ਸਮਾਂ ਟਪਾ ਲਿਆ ਸੀ
ਪੱਕੇ ਆਪਣੇ ਪੈਰ ਸੰਭਾਲ ਕਰਕੇ ਮੂੰਹ ਘਨੱਈਆਂ ਵੱਲੋਂ ਭੀ ਭੁਵਾ ਲਿਆ ਸੀ
*ਹਕੀਕਤ ਸਿੰਘ ਨੇ ਵੇਖ ਕਰਤਾਰ ਸਿੰਘਾ ਕੂਚ ਜੱਮੂ ਦੇ ਵੱਲ ਬੁਲਾ ਲਿਆ ਸੀ

ਰਾਜੇ ਨੇ ਮੁਆਫੀ ਮੰਗਣੀ

ਹਕੀਕਤ ਸਿੰਘ ਚੜ੍ਹਯਾ ਜਦੋਂ ਫੌਜ ਲੈਕੇ ਰਾਜਾ ਮਾਂਹ ਸਿੰਘ ਤਈਂ ਬੁਲਾਵੰਦਾ ਏ
ਮਾਂਹ ਸਿੰਘ ਚੰਗਾ ਚਾਲਬਾਜ਼ ਹੈਸੀ ਉਹ ਦੋਰੰਗੀ ਦੀ ਚਾਲ ਚਲਾਵੰਦਾ ਏ
ਜੈ ਸਿੰਘ ਤੇ ਆਖ ਕੇ †ਭਾਗ ਸਿੰਘ ਨੂੰ ਮੇਲ ਰਾਜੇ ਦੇ ਨਾਲ ਕਰਵਾਵੰਦਾ ਏ
ਇੱਕ ਲੱਖ ਪਿਛਲਾ ਟਕਾ ਲੈ ਦਿੱਤਾ ਤੀਹ ਹਜ਼ਾਰ ਅੱਗੋਂ ਲਿਖਵਾਵੰਦਾ ਏ
ਰਾਜੇ ਤਈਂ ਬੁਲਾ ਕੇ ਪਾਰ ਤਵ੍ਹੀਓਂ ਚਾ ਘਨੱਈਆਂ ਤੋਂ ਮੁਆਫ਼ੀ ਦੁਵਾਵੰਦਾ ਏ
ਥੋੜ੍ਹੇ ਚਿਰ ਦੇ ਲਈ ਕਰਤਾਰ ਸਿੰਘਾ ਲੁੱਟੋਂ ਜੰਮੂ ਦੇ ਤਈਂ ਬਚਾਵੰਦਾ ਏ

੧੮੩੯ ਵਿੱਚ ਜੱਮੂ ਉੱਤੇ ਸੁੱਕਰ ਚੱਕੀਆਂ ਅਤੇ ਘਨੱਈਆਂ ਦੀ ਫੇਰ ਚੜ੍ਹਾਈ

ਰਾਜੇ ਲੂੰਬੜੀ ਪੇਚ ਚਲਾ ਕਰਕੇ ਓਸ ਵਕਤ ਸੀ ਸਮਾਂ ਟਪਾਈ ਕੀਤੀ
ਆਕੀ ਹੋ ਬੈਠਾ ਫੇਰ ਓਸੇ ਤਰ੍ਹਾਂ ਬੇਈਮਾਨ ਨ ਸੁਖ਼ਨ ਨਿਬਾਹੀ ਕੀਤੀ
ਮਾਂਹ ਸਿੰਘ ਹਕੀਕਤ ਸਿੰਘ ਰਲਕੇ ਦੋਹਾਂ ਜੱਮੂ ਤੇ ਫੇਰ ਚੜ੍ਹਾਈ ਕੀਤੀ
ਹਕੀਕਤ ਸਿੰਘ ਲੈ ਓਧਰੋਂ ਫ਼ੌਜ ਚੜ੍ਹਯਾ ਜੱਫ਼ਰਵਾਲ ਜਾ ਪੈਰ ਜਮਾਈ ਕੀਤੀ
ਗੁਜਰਾਂਵਾਲਯੋਂ ਚੜ੍ਹਯਾ ਮਾਂਹ ਸਿੰਘ ਭੀ ਲੱਥਾ ਜਾ ਚਪਰਾੜ ਸੁਨਾਈ ਕੀਤੀ
ਬ੍ਰਿਜਰਾਜ ਦਿਉ ਯਾਰ ਸੀ ਮਾਂਹ ਸਿੰਘ ਦਾ ਸੁਣ ਓਸਨੇ ਹੌਂਸਲਾ ਢਾਹੀ ਕੀਤੀ
ਢਾਹ ਹੌਂਸਲਾ ਜੱਮੂ ਨੂੰ ਛੱਡ ਗਿਆ ਉਤ੍ਹਾਂ ਵੱਲ ਕਸ਼ਮੀਰ ਦੇ ਧਾਈ ਕੀਤੀ
ਮਾਂਹ ਸਿੰਘ ਨੇ ਚੜ੍ਹ ਕਰਤਾਰ ਸਿੰਘਾ ਲੁੱਟ ਦੇਸ ਦੇ ਤਈਂ, ਸਫ਼ਾਈ ਕੀਤੀ

ਮਾਂਹ ਸਿੰਘ ਤੇ ਹਕੀਕਤ ਸਿੰਘ ਦਾ ਵਿਗਾੜ

ਜ਼ਫ਼ਰ ਵਾਲ ਘਨੱਈਏ ਤਾਂ ਰਹੇ ਬੈਠੇ ਮਾਂਹ ਸਿੰਘ ਨੇ ਦੇਰ ਲਗਾਈ ਕੋਈ ਨ
ਖ਼ੂਬ ਲੁੱਟਯਾ ਸ਼ਹਿਰ ਨੂੰ ਸਾਫ਼ ਕਰਕੇ ਅੱਗੋਂ ਕਿਸੇ ਨੇ ਤੇਗ਼ ਉਠਾਈ ਕੋਈ ਨ
ਕੱਲੇ ਸਾਂਭ ਲਿਆ ਸਾਰੀ ਲੁੱਟ ਤਾਈਂ ਖ਼ਬਰ ਸਾਥੀਆਂ ਤਈਂ ਪੁਚਾਈ ਕੋਈ ਨ

*ਹਕੀਕਤ ਸਿੰਘ ਭੀ ਘਨੱਈਆ ਸ਼ਰਦਾਰ ਸੀ ਜਿਸਦਾ ਕਿਲਾ ਸੰਗਤ ਪੁਰੇ ਸੀ।
† ਜੈ ਸਿੰਘ ਦਾ ਪੁੱਤਰ ਸੀ।

ਗੁੱਸਾ ਬਹੁਤ ਹਕੀਕਤ ਸਿੰਘ ਕੀਤਾ ਮਾਂਹ ਸਿੰਘ ਨੇ ਦਿਲ ਤੇ ਲਾਈ ਕੋਈ ਨ
ਝਗੜਾ ਹੋ ਪਿਆ ਦੋਹਾਂ ਮਿਸਲਾਂ ਦਾ ਹੋਈ ਆਪਸ ਵਿੱਚ ਲੜਾਈ ਕੋਈ ਨ
ਮਾਂਹ ਸਿੰਘ ਕਰ ਲੋਭ ਕਰਤਾਰਸਿੰਘਾ ਮੋੜ ਦਿੱਤੀ ਘਨੱਈਆਂ ਨੂੰ ਪਾਈ ਕੋਈ ਨ

ਵਾਕ ਕਵੀ

ਸ਼ੁਕਰਚੱਕੀਆਂ ਅਤੇ ਘਨੱਈਆਂ ਅੰਦਰ ਆਪੋ ਵਿੱਚ ਵਿਗਾੜ ਹੋ ਗਿਆ ਸੀ ਜੀ
ਜ਼ੋਰ ਕਰ ਘਨੱਈਆਂ ਨੇ ਮਾਂਹ ਸਿੰਘ ਦਾ ਦੇਸ ਮੱਲ ਬਹੁਤਾ ਤਦੋਂ ਲਿਆ ਸੀ ਜੀ
ਮਰ ਗਿਆ ਹਕੀਕਤ ਸਿੰਘ ਜਦੋਂ ਜੈਮਲ ਸਿੰਘ ਓਹਦਾ ਬੇਟਾ ਰਿਹਾ ਸੀ ਜੀ
ਜੈ ਸਿੰਘ ਜੈਮਲ ਸਿੰਘ ਦੋਹਾਂ ਰਲਕੇ *ਹੱਥ ਫੇਰਯਾ ਚੜ੍ਹ ਅਜਿਹਾ ਸੀ ਜੀ
ਲਿਆ ਤੱਲਕਾ ਮੱਲ †ਨਕੱਈਆਂ ਦਾ ਭੀ ਨ ਮੰਨਯਾਂ ਕਿਸੇ ਦਾ ਕਿਹਾ ਸੀ ਜੀ
ਜ਼ੋਰ ਇਹਨਾਦਾ ਵੇਖ ਕਰਤਾਰ ਸਿੰਘਾ ਫ਼ਿਕਰ ਹੋਰ ਸਰਦਾਰਾਂ ਨੂੰ ਪਿਆ ਸੀ ਜੀ

ਸ਼ੁੱਕਰ ਚੱਕੀਆਂ ਤੇ ਨਕੱਈਆਂ ਨੇ ਸਲਾਹ ਕਰਕੇ ਜੱਸਾ ਸਿੰਘ ਨੂੰ ਬੁਲਾਨਾ

ਜਦੋਂ ਜ਼ੋਰ ਘਨੱਈਆਂ ਦਾ ਪਿਆ ਬਹੁਤਾ ਦੋਹਾਂ ਮਿਸਲਾਂ ਮਤਾ ਪਕਾਇ ਲਿਆ
ਜੱਸਾ ਸਿੰਘਨੂੰ ਆਪਨੀ ਮਦਦ ਲਈ ਪਟਿਆਲਯੋਂ ਤੁਰਤ ਬੁਲਾਇ ਲਿਆ
ਜਦੋਂ ਫਤ੍ਹੇ ਘਨੱਈਆਂ ਤੇਪਾਇ ਲਈਏ ਅਹਿਦ ਓਸਦੇ ਨਾਲ ਠਹਿਰਾਇ ਲਿਆ
ਤੇਰਾ ਮੁਲਕ ਤੈਨੂੰ ਕਰਤਾਰ ਸਿੰਘਾ"ਦੇ ਦੇਈਏ" ਉਸ ਤਈਂ ਸੁਨਾਇ ਲਿਆ

੧੮੪੨ ਨੂੰ ਵਟਾਲੇ ਪਾਸ ਲੜਾਈ

ਸੁੱਕਰਚੱਕੀਏ ਚੜ੍ਹੇ ਨਕੱਈ ਰਲਕੇ ਜੱਸਾ ਸਿੰਘ ਨੂੰ ਨਾਲ ਰਲਾਯਾ ਜੀ
ਜਾਇ ਮੁਲਕ ਘਨੱਈਆਂ ਦਾ ਮੱਲ ਲਿਆ ਤਹਿਤ ਉਨ੍ਹਾਂ ਦਾ ਜਾਇ ਉਠਾਯਾ ਜੀ
ਤੁਰਤ ਚੜ੍ਹੇ ਘਨੱਈਏ ਭੀ ਮਾਰ ਧੌਂਸਾ ਝੰਡਾ ਜਾ ਵਟਾਲੇ ਗਡਾਯਾ ਜੀ
ਦੋਹਾਂ ਦਲਾਂ ਦਾ ਪਿਆ ਮੁਕਾਬਲਾ ਆ ਖੰਡਾ ਆਪਸ ਵਿੱਚ ਖੜਕਾਯਾ ਜੀ
ਵੀਰ ਲੜਨ ਲੱਗੇ ਆਪੋ ਵਿੱਚ ਵਿਹਲੇ ਸਾਰਾ ਪੰਥਕ ਪਯਾਰ ਭੁਲਾਯਾ ਜੀ
ਦੋਹਾਂ ਪਾਸਿਆਂ ਤੋਂ ਜੁਟੇ ਸੂਰਮੇ ਆ ਭਾਈਆਂ ਭਾਈਆਂ ਦੇ ਤਈਂ ਖਪਾਯਾ ਜੀ
ਮਾਯਾ ਚੰਦਰੀ ਨੇ ਜਾਲ ਪਾ ਕਰਕੇ ਵੀਰਾਂ ਸੱਕਯਾਂ ਤਈਂ ਲੜਾਯਾ ਜੀ
ਚੰਗੀ ਹੋਈ ਲੜਾਈ ਕਰਤਾਰ ਸਿੰਘਾ ਪਾਸਾ ਰੱਬ ਨੇ ਹੋਰ ਉਲਟਾਯਾ ਜੀ

---

*ਮਾਂਹ ਸਿੰਘ, ਦੇ ਪਰਗਣੇ ਰਸੂਲ ਪੁਰ ਤੇ ਮਞਿਆਲਾ ਜਾ ਮੱਲੇ।

†ਨਕੱਈਆਂ ਦਾ ਤੁਲਕਾ:—ਅੱਸੂ ੧੮੪੦ਵਿਚ ਚੂਹਣੀਆਂ,ਦੀਪਾਲਪੁਰ,ਖੇਮ ਕਰਨ, ਰਾਇਵਿੰਡ ਮੱਲ ਲਿਆ।

ਘਨੱਈਆਂ ਨੂੰ ਹਾਰ ਹੋਣੀ

ਜੈ ਸਿੰਘ ਦਾ ਬੇਟਾ *ਗੁਰਬਖਸ਼ ਸਿੰਘ ਸੀ ਸਾਰਾ ਜਿਸ ਤੇ ਦਾਰੋਮਦਾਰ ਸਮਝੋ
ਮੋਹਰੀ ਜੰਗਾਂ ਦਾ ਸੂਰਮਾਂ ਬਲੀ ਯੋਧਾ ਮੋਹਰੇ ਲੜ ਰਿਹਾ ਜੋਸ਼ ਧਾਰ ਸਮਝੋ
ਡਿੱਗਾ ਵਿੱਚ ਮੈਦਾਨ ਉਹ ਖਾ ਗੋਲੀ ਭਾਣਾ ਵਰਤਯਾ ਆਣ ਕਰਤਾਰ ਸਮਝੋ
ਜੈ ਸਿੰਘ ਦੀ ਵੇਖਕੇ ਕਮਰ ਟੁੱਟੀ ਰੁੰਨਾ ਦੁਖੀ ਹੋਕੇ ਢਾਹੀਂ ਮਾਰ ਸਮਝੋ
ਗਿਆ ਹੌਸਲਾ ਟੁਟ ਘਨੱਈਆਂ ਦਾ ਜੀ ਮਿਸਲ ਨੱਠ ਗਈ,ਖਾਕੇ ਹਾਰ ਸਮਝੋ
ਬਦਲਾ ਲਿਆ ਚੰਗਾ ਕਰਤਾਰ ਸਿੰਘਾ ਜੱਸਾ ਸਿੰਘ ਨੇ ਵੈਰ ਸੰਭਾਰ ਸਮਝੋ

{ ਜੈ ਸਿੰਘ ਨੇ ਮਾਂਹ ਸਿੰਘ ਦੇ ਪੁਤਰ ਨੂੰ ਆਪਣੀ ਪੋਤਰੀ ਦਾ ਸਾਕ ਦੇਕੇ ਆਪਣਾ ਮਦਦਗਾਰ ਬਣਾ ਲੈਣਾ }

ਦਿਨੋ ਦਿਨ ਆ ਮਿਸਲ ਕਮਜ਼ੋਰ ਹੋ ਗਈ ਰੰਗ ਸਮੇਂ ਨੇ ਹੋਰ ਵਟਾਇ ਲਿਆ
ਰਾਮਗੜ੍ਹੀਆਂ ਅਤੇ ਨਕਈਆਂ ਮਿਲਕੇ ਮੁਲਕ ਇਨ੍ਹਾਂਦਾ ਬਹੁਤਦਬਾਇ ਲਿਆ
ਜੈ ਸਿੰਘ ਬੁੱਢੇ ਵਾਰੇ ਤੰਗ ਹੋਯਾ ਹੀਲਾ ਓਸਨੇ ਅੰਤ ਤਕਾਇ ਲਿਆ
ਸਾਕ ਪੋਤਰੀ ਦਾ ਰਣਜੀਤ ਸਿੰਘ ਨੂੰ ਦੇਕੇ ਮਾਂਹ ਸਿੰਘ ਸਾਥੀ ਬਨਾਇ ਲਿਆ
ਮਾਂਹ ਸਿੰਘ ਤੇ ਜੈ ਸਿੰਘ ਸਾਕ ਬਣ ਗਏ †ਫੇਰ ਪਿਛਲਾ ਗੰਢ ਗੰਢਾਇ ਲਿਆ
ਥੋੜ੍ਹੇ ਦਿਨਾਂ ਦੇ ਲਈ ਕਰਤਾਰ ਸਿੰਘਾ ਜੈ ਸਿੰਘ ਨੇ ਕਰ ਬਚਾਇ ਲਿਆ

ਜੈ ਸਿੰਘ ਦਾ ਮਰਨਾ

ਮਿਸਲ ਡਿੱਗਦੀਡਿੱਗਦੀਡਿੱਗਗਈਵਰਤ ਉਲਟ ਹੀ ਹੁਕਮ ਕਰਤਾਰ ਗਿਆ
ਮਰ ਗਿਆ ਗੁਰਬਖਸ਼ ਸਿੰਘ ਜਦ ਤੋਂ ਸੀ ਜੈ ਸਿੰਘ ਦਾ ਹੌਸਲਾ ਹਾਰ ਗਿਆ
ਹੈਸਨ ਤਿੰਨ ਬੇਟੇ ਹੋਰ ਜੈ ਸਿੰਘ ਦੇ ਝੱਟ ਮੋੜ ਪਰਤਾਪ ਮੁਹਾਰ ਗਿਆ
ਭਗਤ ਸਿੰਘ ਨਿਧਾਨ ਸਿੰਘ ਭਾਗ ਸਿੰਘਜੀਬੰਸ ਤਿਨ੍ਹਾਂਦਾ ਖਤਮ ਹੋ ਸਾਰ ਗਿਆ
ਠਾਰਾਂ ਸੌ ਪੰਜਾਹ ਵਿਚ ਹੋ ਬੁੱਢਾ ਜੈ ਸਿੰਘ ਗੁਰਪੁਰੀ ਸਿਧਾਰ ਗਿਆ
ਮਿਸਲ ਗਈ ਖਲੋ ਕਰਤਾਰ ਸਿੰਘਾ ਨਾਮ ਰਹਿ ਪਿੱਛੇ ਸੰਸਾਰ ਗਿਆ

ਵਾਕ ਕਵੀ

ਜੈ ਸਿੰਘ ਸਰਦਾਰ ਪਰਤਾਪ ਵਾਲਾ ਚੰਗਾ ਨਾਮਨਾ ਏਸਨੇ ਪਾਯਾ ਜੀ

---

*ਇਹ ਗੁਰਬਖਸ਼ ਸਿੰਘ ੧੮੧੭ ਵਿਚ ਪੈਦਾ ਹੋਯਾ ਸੀ ਅਤੇ ੧੮੨੮ ਵਿਚ ਦੁਸੰਧਾ ਸਿੰਘ ਦੀ ਬੇਟੀ ਸਦਾ ਕੌਰ ਨਾਲ ਇਸਦੀ ਸ਼ਾਦੀ ਹੋਈ ਸੀ।

†ਜਦੋਂ ਊਧੋ ਚੱਕ ਦੇ ਪਾਸ ਭੰਗੀਆਂ ਦੀ ਮਿਸਲ ਨਾਲ ਲੜਦਿਆਂ ਸਰਦਾਰ ਚੜ੍ਹਤ ਸਿੰਘ ਆਪਣੀ ਬੰਦੂਕ ਫਟਜਾਣ ਕਰਕੇ ਮਰ ਗਿਆ ਸੀ, ਤਦ ਮਾਂਹ ਸਿੰਘ ਦੀ ਮਦਦ ਸਰਦਾਰ ਜੈ ਸਿੰਘ ਨੇ ਬਹੁਤ ਕੀਤੀ ਤੇ ਮਾਂਹ ਸਿੰਘ ਦੀ ਸ਼ਾਦੀ ਭੀ ਜੈ ਸਿੰਘ ਨੇ ਜੀਂਦ ਵਿਚ ਕਰਵਾ ਦਿਤੀ ਸੀ।

ਕੱਦਾ ਵਰ ਤੇ ਰੂਪ ਅਨੂਪ ਸੋਹਣਾ ਸਿੰਘਾਂ ਵਿੱਚ ਕਨੱਈਆ ਕਹਾਯਾ ਜੀ
ਜਿੰਨਾ ਚਿਰ ਰਿਹਾ ਜ਼ੋਰ ਵਿੱਚ ਬਾਹਵਾਂ ਨਾਮ ਮਿਸਲ ਦਾ ਬੜਾ ਵਧਾਯਾ ਜੀ
ਅਠਾਰਾਂ ਸੋ ਚੋਤੀ ਵਿੱਚ ਏਸਨੇ ਭੀ ਕਟੜਾ ਅਮਰਤਸਰ ਵਸਾਯਾ ਜੀ
ਓਹਦਾ ਨਾਮ ਘਨੱਈਆਂ ਦਾ ਹੈ ਕਟੜਾ ਬੜਾ ਰੋਣਕ ਵਾਲਾ ਸੁਨਾਯਾ ਜੀ
ਜੈ ਸਿੰਘ ਦੇ ਖ਼ਾਸ ਭਤੀਜੇ ਨੇ ਭੀ ਕਟੜਾ ਜੈਮਲ ਸਿੰਘ ਬਨਾਯਾ ਜੀ
ਗੁੱਡੀ ਚੜ੍ਹ ਅਸਮਾਨ ਤੇ ਡਿੱਗ ਪਈ * ਵਧੀ ਵੇਲ ਨ, ਬੰਸ ਘਟਾਯਾ ਜੀ
ਜੈ ਸਿੰਘ ਪਿੱਛੋਂ ਕਰਤਾਰ ਸਿੰਘਾ ਓਹਦੀ ਨੂੰਹ ਨੇ ਰਾਜ ਕਮਾਯਾ ਜੀ

ਰਾਣੀ ਸਦਾ ਕੌਰ

ਜੈ ਸਿੰਘ ਹੋਰੀ ਤਿੱਨ ਭਾਈ ਹੈਸਨ ਤਿੱਨਾ ਘਰ ਔਲਾਦ ਪਛਾਨ ਭਾਈ
ਜੈ ਸਿੰਘ ਸਰਦਾਰ ਜਾਂ ਗੁਜ਼ਰ ਗਿਆ ਨ ਸੰਭਾਲ ਸੱਕੇ ਉਹ ਨਾਦਾਨ ਭਾਈ
ਸਦਾ ਕੌਰ ਸੀ ਰਾਣੀ ਗੁਰਬਖਸ਼ਸਿੰਘ ਦੀ ਖੂਬ ਸੂਰਤ ਤੇ ਚਤਰ ਸੁਜਾਨ ਭਾਈ
ਓਹੋ ਮਿਸਲ ਦਾ ਕੰਮ ਸੰਭਾਲ ਬੈਠੀ ਹੁਕਮ ਕਰਨ ਲੱਗੀ ਬੁੱਧੀਵਾਨ ਭਾਈ
ਮੂਲਕ ਰੱਖਯਾ ਓਸ ਸੰਭਾਲ ਕਰਕੇ ਦਿੱਤਾ ਹੋਣ ਨ ਮੂਲ ਨੁਕਸਾਨ ਭਾਈ
ਹੈਸੀ ਬੜੀ ਦਲੇਰ ਕਰਤਾਰ ਸਿੰਘਾ ਜੰਗ ਕਰਦੀ ਚੜ੍ਹ ਮੈਦਾਨ ਭਾਈ

ਤਥਾ

ਸਦਾ ਕੌਰ ਬੜੇ ਬੜੇ ਕੰਮ ਕੀਤੇ ਰਾਜ ਆਪਨੇ ਤਈਂ ਵਧਾਯਾ ਇਸਨੇ
ਵੈਰੀ ਸਾਹਮਣੇ ਖੜੇ ਨ ਹੋਣ ਦਿੱਤੇ ਕੰਮ ਚਾਤੁੱਰੀ ਨਾਲ ਚਲਾਯਾ ਇਸਨੇ
ਹੈਸੀ ਸੱਸ ਮਹਾਰਾਜੇ ਰਣਜੀਤਸਿੰਘ ਦੀ ਓਹਦੇ ਵੈਰੀਆਂਨੂੰਭੀ ਦਬਾਯਾ ਇਸਨੇ
ਮਹਾਂ ਸਿੰਘ ਸ੍ਰਦਾਰ ਦੇ ਮਰੇ ਪਿੱਛੋਂ ਰਣਜੀਤ ਸਿੰਘ ਤਈਂ ਬਚਾਯਾ ਇਸਨੇ
ਇਹਦੀ ਚਾਤੁਰੀ ਨਾਲ ਲਾਹੌਰ ਲਿਆ ਤਖਤ ਰਾਜਸੀ ਉਤੇ ਬੈਠਾਯਾ ਇਸਨੇ
ਹਿੱਸੇ ਪੰਜਵੇਂ ਵਿੱਚ ਕਰਤਾਰਸਿੰਘਾ ਚੱਲ ਲਿਖਾਂ ਜਿਉਂ ਸਮਾਂ ਲੰਘਾਯਾ ਇਸਨੇ

ਸਦਾ ਕੌਰ ਦਾ ਅਖੀਰ

ਸਦਾ ਕੌਰ ਦੇ ਖ਼ਾਸ ਪ੍ਰਤਾਪ ਕਰਕੇ ਰਣਜੀਤ ਸਿੰਘ ਦਾ ਵਧਯਾ ਸ਼ਾਨ ਭਾਈ
ਭੇਸ ਬਦਲ ਰਾਣੀ ਜਾਂਦੀ ਵਿੱਚ ਜੰਗਾਂ ਫਤੇ ਕਰ ਦਿੱਤੇ ਕਈ ਖ਼ਾਨ ਭਾਈ
ਜਦੋਂ ਜ਼ੋਰ ਰਣਜੀਤ ਸਿੰਘ ਫੜ ਲਿਆ ਕੀਤੀ ਓਸ ਬੁਰਿਆਈ ਪਛਾਨ ਭਾਈ
ਠਾਣੇਦਾਰ ਬਣੂੰ ਤੇਰੀ ਪਿੱਠ ਸੇਕੂੰ ਕੀਤੀ ਓਵੇਂ ਰਣਜੀਤ ਸਿੰਘ ਜਾਨ ਭਾਈ
ਹੌਲੀ ਹੌਲੀ ਲਏ ਪ੍ਰਗਨੇ ਦੱਬ ਸਾਰੇ † ਚਾਲਾਂ ਖੇਡੀਆਂ ਜੱਟ ਨੇ ਆਨ ਭਾਈ

---

* ਜੈ ਸਿੰਘ ਦੇ ਤਿੰਨ ਪੁੱਤ੍ਰ ਭਗਤ ਸਿੰਘ, ਨਿਧਾਨ ਸਿੰਘ, ਭਾਗ ਸਿੰਘ ਬੇ ਔਲਾਦ ਮਰ ਗਏ।

† ਜੋ ਕੁਝ ਅਖੀਰ ਵਿੱਚ ਮ: ਰਣਜੀਤ ਸਿੰਘ ਨੇ ਸਦਾ ਕੌਰ ਦੇ ਨਾਲ ਸਲੂਕ ਕੀਤਾ ਉਸਦਾ ਸੰਖੇਪ ਹਾਲ ਪੰਜਵੇਂ ਹਿੱਸੇ ਵਿੱਚ (ਜਿਸਦਾ ਨਾਮ ਸ੍ਰਕਾਰ ਖਾਲਸਾ ਹੈ) ਆਵੇਗਾ ਓਸ ਨੂੰ ਪੜ੍ਹਕੇ ਦੇਖੋ।

ਅਠਾਰਾਂ ਸੌ ਇਕਾਠ ਨੂੰ ਸਭ ਥਾਂ ਤੋਂ ਬੇਦਖਲ ਕੀਤੀ ਬੇਤ੍ਰਾਨ ਭਾਈ
ਅਠਾਰਾਂ ਸੌ ਛਿਹੱਤ੍ਰ ਵਿੱਚ ਕੈਦ ਕਰਕੇ ਅਮਤਰਸਰ ਰੱਖੀ ਬੇਜ਼ਬਾਨ ਭਾਈ
ਸੁੰਦ੍ਰ ਸਿੰਘ ਕਲਾਲ ਨੇ ਦੁੱਖ ਦੇਕੇ ਦੁਖੀ ਕਰ ਛੱਡੀ ਓਹਦੀ ਜਾਨ ਭਾਈ
ਅਠਾਰਾਂ ਸੌ ਅੱਸੀ ਵਿਚ ਗੁਜ਼ਰ ਗਈ ਦੁੱਖ ਜਾਨ ਤੇ ਪਾਇ ਮਹਾਨ ਭਾਈ
ਰਣਜੀਤ ਸਿੰਘ ਨੇ ਕਰਤਾਰ ਸਿੰਘਾ ਕੀਤਾ ਕੰਮ ਨ ਚੰਗਾ ਸਿਆਨ ਭਾਈ

ਘਨੱਈਆਂ ਦੀ ਮਿਸਲ ਦਾ ਅੰਤ

ਜੈ ਸਿੰਘ ਦਾ ਬੰਸ ਨ ਰਿਹਾ ਅਗੋਂ ਇਕੋ ਪੋਤ੍ਰੀ ਹੋਈ ਵਿਚਾਰ ਸਮਝੋ
ਵਿਆਹੀਗਈਓਹ ਨਾਲ ਰਣਜੀਤਸਿੰਘਦੇ ਸ਼ੇਰਸਿੰਘਦੀਮਾਊਂ ਹੁਸ਼ਯਾਰਸਮਝੋ
ਓਹਦੀ ਕੁੱਖ ਵਿਚੋਂ ਬੇਟੇ ਦੋ ਹੋਏ ਸ਼ੇਰ ਸਿੰਘ ਤਾਰਾ ਸਿੰਘ ਸਾਰ ਸਮਝੋ
ਹਕੀਕਤ ਸਿੰਘ ਦਾ ਜੋ ਖਾਨਦਾਨ ਹੈਸੀ ਫਤ੍ਹੇ ਗੜ੍ਹ ਵਾਲੇ ਸਰਦਾਰ ਸਮਝੋ
ਸਿੰਘਾ ਸਿੰਘ ਭਰਾਊ ਜੋ ਤੀਸਰਾ ਸੀ ਵਿੱਚ ਮੌਲਵੇ ਰਹੇ ਤਲਕੇਦਾਰ ਸਮਝੋ
ਰੁੱਖਾਂ ਵਾਲੇ ਔਲਾਦ ਹੁਣ ਓਸਦੀ ਹੈ ਚੰਗਾ ਸੁਣੀਂਦਾ ਹੋਯਾ ਪ੍ਰਵਾਰ ਸਮਝੋ
ਇਹ ਭੀ ਮੁੱਕ ਗਈ ਮਿਸਲ ਕਰਤਾਰ ਸਿੰਘਾ ਵਿੱਚ ਪੰਥ ਹੋ ਕੇ ਸ਼ਾਨਦਾਰ ਸਮਝੋ

## ਸ਼ਜਰਾ ਮਿਸਲ ਘਨੱਈਆਂ



## (ਨੰ: ੩)-ਮਿਸਲ ਨੱਕਈਆਂ

ਤੀਜੀ ਮਿਸਲ ਨੱਕਈਆਂ ਦੀ ਪੰਥ ਅੰਦ੍ਰ ਹਾਲ ਏਸ ਦਾ ਕਰਾਂ ਬਿਆਨ ਭਾਈ
*ਨੱਕੇ ਦੇਸ ਦੇ ਸਭ ਸਰਦਾਰ ਆਹੇ ਪੰਥ ਵਿਚ ਨੱਕਈ ਸਦਾਨ ਭਾਈ
ਬੜੇ ਸੂਰਮੇ ਅਤੇ ਦਲੇਰ ਬਾਂਕੇ ਹਠੀ ਤਪੀ ਤੇ ਮਰਦ ਮੈਦਾਨ ਭਾਈ
ਚਾਲੀ ਲੱਖ ਤੋਂ ਵੱਧ ਦੇ ਪਰਗਣੇ ਸੀ ਏਸ ਮਿਸਲ ਮੱਲੇ ਨਾਲ ਤਾਨ ਭਾਈ
ਤੱਾਬੇ ਮਿਸਲ ਦੀ ਹੈਸਨ ਓਸ ਵੇਲੇ ਛੇ ਸੱਤ ਹਜ਼ਾਰ ਜੁਵਾਨ ਭਾਈ
ਜੰਗਾਂ ਵਿੱਚ ਰਹੇ ਪੰਥ ਨਾਲ ਸਦਾ ਵੈਰੀ ਕਰ ਮਾਰੇ ਘਮਸਾਨ ਭਾਈ
ਸੂਬੇ ਖ਼ਾਨ ਬਹਾਦੁਰ ਤੇ ਖ਼ਾਨ ਯੱਾਹਯੈ ਮੀਰ ਮੱਨੂੰ ਦੇ ਵੇਲੇ ਪਛਾਨ ਭਾਈ
ਅਹਿਮਦ ਸ਼ਾਹ ਤੈਮੂਰ ਦੇ ਵਿੱਚ ਰੋਲੇ ਵੇਲੇ ਸਾਹੰਚੀ ਸ਼ਾਹ ਜ਼ਮਾਨ ਭਾਈ
ਏਸ ਮਿਸਲ ਨੇ ਵਧ ਕੇ ਲਿਆ ਹਿੱਸਾ ਦੇਸ਼ ਰੱਖਯਾ ਹੇਤ, ਸਿੰਵਾਨ ਭਾਈ
†ਤੀਜੇ ਹਿੱਸੇ ਦੇ ਵਿੱਚ ਕਰਤਾਰ ਸਿੰਘਾ ਲਿਖੇ ਥਾਉ ਥਾਂ ਕਰ ਬਿਆਨ ਭਾਈ

ਏਸ ਮਿਸਲ ਦਾ ਮੁੱਢ

ਏਸ ਮਿਸਲ ਦਾ ਹੋਯਾ ਸਰਦਾਰ ਪਹਿਲਾ ਹੀਰਾ ਸਿੰਘ ਸੰਧੂ ਜ਼ਿਮੀਦਾਰ ਸਮਝੋ
ਬਹਿੜਵਾਲ ਦਾ ਪਰਗਣੇ ਚੂਹਣੀਆਂ ਦੇ ਪਿੰਡ ਵਿੱਚ ਮਾਝੇ ਨਾਮਦਾਰ ਸਮਝੋ
ਹੇਮ ਰਾਜ ਸੀ ਓਸ ਦੇ ਬਾਪ ਦਾ ਨਾਂ ਚੰਗੀ ਕਰਦਾ ਵਾਹੀ ਦੀ ਕਾਰ ਸਮਝੋ
ਹੀਰਾ ਜਨਮਯਾਂ ਓਸ ਦੇ ਘਰ ਹੀਰਾ ਕੀਤਾ ਨਾਮ ਮਸ਼ਹੂਰ ਸੰਸਾਰ ਸਮਝੋ
ਸਤਾਰਾਂ ਸੌ ਤ੍ਰੇਠ ਨੂੰ ਹੋਯਾ ਪੈਦਾ ਸੋਹਣਾ ਰੂਪ ਆਹਾ ਹੋਨਹਾਰ ਸਮਝੋ
ਸਤਾਰਾਂ ਸੌ ਅਠਾਸੀਏਂ ਸਾਲ ਅੰਦ੍ਰ ਜਾ ਅੰਮ੍ਰਤਸਰ ਦਰਬਾਰ ਸਮਝੋ
ਮਨੀ ਸਿੰਘ ਪਾਸੋਂ ਅੰਮ੍ਰਿਤ ਛਕ ਲਿਆ ਆਣ ਚਮਕਯਾ ਤੇਜ਼ ਅਪਾਰ ਸਮਝੋ
ਓਧਰ ਖ਼ਾਨ ਬਹਾਦੁਰ ਹੋਇ ਸੂਬਾ ਬੈਠਾ, ਵਿੱਚ ਲਾਹੌਰ ਬੁਰਯਾਰ ਸਮਝੋ
ਕੀਤਾ ਓਸ ਨੇ ਤੰਗ ਸੀ ਦੇਸ ਸਾਰਾ ਕਰ ਜ਼ੁਲਿਮ ਦੀ ਤੇਜ਼ ਤਲਵਾਰ ਸਮਝੋ
ਉੱਤੇ ਸਿੰਘਾਂ ਦੇ ਸਖ਼ਤੀਆਂ ਗੁਜ਼ਰ ਰਹੀਆਂ ਹੋ ਹਿੰਦੂ ਭੀ ਰਹੇ ਲਾਚਾਰ ਸਮਝੋ
ਓਸ ਵਕਤ ਹੀਰਾ ਸਿੰਘ ਬੱਨ੍ਹ ਜੱਥਾ ਨਾਲ ਲੈ ਕੇ ਵੀਹ ਅਸਵਾਰ ਸਮਝੋ
ਨਾਲ ਪੰਥ ਦੇ ਮਿਲਕੇ ਰਹਿਣ ਲੱਗਾ ਤੇ ਸੰਭਾਲ ਲਈ ਜੰਗੀ ਕਾਰ ਸਮਝੋ
ਹੌਲੀ ਹੌਲੀ ਆ ਦਿਨੋ ਦਿਨ ਜ਼ੋਰ ਫੜਯਾ ਨਾਲ ਮਿਲ ਗਏ ਹੋਰ ਸਰਦਾਰ ਸਮਝੋ

---

*ਲਾਹੌਰ ਤੋਂ ਦੱਖਣ ਤੇ ਲਹਿੰਦੇ ਪਾਸੇ ਨੂੰ ਨੱਕਾ ਬੋਲਦੇ ਹਨ।
†ਜੌਹਰ ਖਾਲਸਾ।

ਕੌਰ ਸਿੰਘ ਚੀਮਾ, ਲਾਲ ਸਿੰਘ ਮਨਸੀਹ, ਰੂਪ ਸਿੰਘ ਕੱਕਾ ਖਬਰਦਾਰ ਸਮਝੋ
ਲਾਲ ਸਿੰਘ ਵੈੜਾ ਨੱਥਾ ਸਿੰਘ ਧੋਹਲ ਸੱਦਾ ਸਿੰਘ ਹਾਂਡਾ ਕਰ ਸ਼ੁਮਾਰ ਸਮਝੋ
ਏਸੇ ਤਰ੍ਹਾਂ ਇਹ ਜੱਥਾ ਕਰਤਾਰ ਸਿੰਘਾ ਗਿਆ ਵਧਦਾ ਜ਼ੋਰ ਸੰਭਾਰ ਸਮਝੋ

ਸਰਦਾਰ ਹੀਰਾ ਸਿੰਘ

ਹੀਰਾ ਸਿੰਘ ਬੜਾ ਸਖੀ ਮਰਦ ਹੈਸੀ ਜੋ ਆਖਦਾ ਕਰ ਵਖਾਵੰਦਾ ਸੀ
ਬੋਲ ਤੋਲ ਜ਼ਬਾਨ ਦਾ ਸੀ ਪੂਰਾ ਹਠ ਜਪ ਤੇ ਤਪ ਨਬਾਹਵੰਦਾ ਸੀ
ਗੁਰਬਾਣੀ ਦੇ ਬੜੇ ਪ੍ਰੇਮ ਵਾਲਾ ਵੱਡਾ ਸਿਦਕ ਭ੍ਰੋਸਾ ਰਖਾਵੰਦਾ ਸੀ
ਜੋ ਮਿਲਦਾ ਖਾਵੰਦਾ ਵੰਡ ਕਰਕੇ ਪੁੰਨ ਦਾਨ ਭੀ ਬਹੁਤ ਕਰਾਵੰਦਾ ਸੀ
ਸਖ਼ੀ ਮਰਦ ਸੀ ਜਾਵੰਦਾ ਜਿਸ ਜਾਗ੍ਹਾ ਲੰਗਰ ਆਪਣਾ ਸਦਾ ਚਲਾਵੰਦਾ ਸੀ
ਵਧ ਗਿਆ ਪ੍ਰਤਾਪ ਕਰਤਾਰ ਸਿੰਘਾ ਕਿਸੇ ਨਾਲ ਨ ਵੈਰ ਜਤਾਵੰਦਾ ਸੀ

ਮਿਸਲ ਦਾ ਵਾਧਾ

ਠਾਰਾਂ ਸੌ ਅਠਾਰਾਂ ਨੂੰ ਚੜ੍ਹ ਸਿੰਘਾਂ ਜਦੋਂ ਜਾਇ ਕਸੂਰ ਦਬਾਇ ਲਿਆ
ਓਸ ਵਕਤ ਨੱਕਈਆਂ ਨੇ ਕਰ ਹੱਲਾ ਘੋੜਾ ਆਪਣੇ ਦੇਸ ਫਿਰਾਇ ਲਿਆ
ਕੰਙਣ ਵਾਲ ਤੇ ਚੂਹਣੀਆਂ ਨਾਲ ਜੰਭਰ ਭੜੋ ਵਾਲ ਭੀ ਵਿੱਚੇ ਗਿਣਾਇ ਲਿਆ
ਜੇਠੂ ਪੂਰਾ ਤੇ ਖੁੱਡੀਆਂ ਪ੍ਰਗਣੇ ਇਹ ਕਬਜ਼ਾ ਇਹਨਾਂ ਉੱਤੇ ਜ਼ੋਰੀ ਪਾਇ ਲਿਆ
ਮੁਸਤਾਬਾਦ ਦੀਪਾਲ ਪੁਰ ਮੱਲ ਕਰਕੇ ਟਕਾ ਜ਼ੋਰ ਦੇ ਨਾਲ ਉਗਰਾਹਿ ਲਿਆ
ਲਈ ਮਿਸਲ ਵਧਾ ਕਰਤਾਰ ਸਿੰਘਾ ਧਰਮ ਵੈਰੀਆਂ ਤਈਂ ਖਪਾਇ ਲਿਆ

ਤਥਾ

ਠਾਰਾਂ ਸੌ ਦੇ ਵੀਹ ਨੂੰ ਜਦੋਂ ਸਿੰਘਾਂ ਗੁਰੂ ਮਾਰੀ ਸਰੰਦ ਤੇ ਧਾਈ ਕੀਤੀ
ਏਸ ਮਿਸਲ ਨੇ ਭੀ ਹੱਥ ਮਾਰਯਾ ਜਾ ਲੁੱਟ ਸ਼ਹਿਰ ਦੀ ਖ਼ੂਬ ਸਫਾਈ ਕੀਤੀ
ਫੇਰ ਪੂਰਬ ਦੇਸ ਨੂੰ ਸੋਧੱਯਾ ਜਾਂ ਹੱਥ ਰੰਗ ਕੇ ਕਲਾ ਸੁਵਾਈ ਕੀਤੀ
ਹੋਰ ਰੱਖ ਲਏ ਅਸਵਾਰ ਬਹੁਤੇ ਤਲਕੇ ਆਪਣੇ ਪੈਰ ਜਮਾਈ ਕੀਤੀ
ਹੀਰਾ ਸਿੰਘ ਦਾ ਵਧ ਪ੍ਰਤਾਪ ਗਿਆ ਜਦ ਤੱਕ ਰਿਹਾ ਭਲਿਆਈ ਕੀਤੀ
ਹੋਈ ਮਿਸਲ ਮਸ਼ਹੂਰ ਕਰਤਾਰ ਸਿੰਘਾ ਚਾਰ ਦਿਣ ਚੰਗੀ ਰੋਸ਼ਨਾਈ ਕੀਤੀ

ਸ਼ੇਖ ਸੁਜਾਨ ਖਾਂ

ਪਾਕ ਪਟਨ ਦਾ ਸ਼ੇਖ ਸੁਜਾਨ ਖ਼ਾਂ ਸੀ ਅੱਸੀ ਪਿੰਡਾਂ ਦਾ ਤੱਲਕੇਦਾਰ ਆਹਾ
ਹੈਸੀ ਗੱਦੀ ਨਸ਼ੀਨ ਫਰੀਦ ਦਾ ਓਹ ਜ਼ਿੱਦੀ ਬੜਾ ਭਰਯਾ ਹੰਕਾਰ ਆਹਾ
ਕਰਦਾ ਹਿੰਦੂਆਂ ਨੂੰ ਬਹੁਤਾ ਤੰਗ ਓਹ ਸੀ ਦਿਲੋਂ ਰੱਖਦਾ ਮਜ਼੍ਹਬੀ ਖ਼ਾਰ ਆਹਾ

ਪਰਜਾ ਓਸਦੀਓਸਦੇ ਜ਼ੁਲਿਮ ਪਾਸੋਂ ਰਾਤ ਦਿਣੇ ਸੀ ਰਹਿੰਦੀ ਲਾਚਾਰ ਆਹਾ
ਕਰੇ ਕੋਈ ਇਮਦਾਦ ਨ ਉਨ੍ਹਾਂ ਦੀ ਆਂ ਜ਼ੋਰ ਮੁਸਲਮਾਨੀ ਦਾ ਅਪਾਰ ਆਹਾ
ਹੀਰਾ ਸਿੰਘ ਨੇ ਸੁਣੀ ਕਰਤਾਰ ਸਿੰਘਾ ਹੋ ਪਿਆ ਉਹ ਝੱਟ ਤਯਾਰ ਆਹਾ

ਸ੍ਰਦਾਰ ਹੀਰਾ ਸਿੰਘ ਨੇ ਪਾਕ ਪਟਨ ਤੇ ਚੜ੍ਹਾਈ ਕਰਨੀ

ਹੀਰਾ ਸਿੰਘ ਲੈ ਆਪਨੀ ਮਿਸਲ ਤਾਈਂ ਪਾਕ ਪਟਨ ਦੇ ਵੱਲ ਚੜ੍ਹਾਈ ਕੀਤੀ
ਅੱਗੋਂ ਖ਼ਬਰ ਹੋਗਈ ਸੁਜਾਨ ਖਾਂ ਨੂੰ ਤਯਾਰੀ ਓਸ ਭੀ ਨਾਲ ਸਫ਼ਾਈ ਕੀਤੀ
ਸੱਦ ਲਏ ਮੁਰੀਦ ਬੇਅੰਤ ਉਸਨੇ ਮੁਸਲਮਾਨਾਂ ਭੀ ਪੱਖ ਨਿਬਾਹੀ ਕੀਤੀ
ਜਿਸਵਕਤ ਨੱਕਈਆਂ ਦੀ ਮਿਸਲ ਪਹੁੰਚੀ ਡਟ ਸ਼ੇਖ਼ ਨੇ ਅੱਗੋਂ ਲੜਾਈ ਕੀਤੀ
ਅਠਾਰਾਂ ਸੌ ਦਾ ਛੱਬੀਆਂ ਸਾਲ ਹੈਸੀ ਦੋਹਾਂ ਧਿਰਾਂ ਨੇ ਧੂੜ ਧੁਮਾਈ ਕੀਤੀ
ਹੋਈ ਖ਼ੂਬ ਲੜਾਈ ਕਰਤਾਰ ਸਿੰਘਾ ਕਾਲ ਕਈਆਂ ਦੀ ਜਿੰਦ ਖਪਾਈ ਕੀਤੀ

ਸਰਦਾਰ ਹੀਰਾ ਸਿੰਘ ਦਾ ਮਰਨਾ

ਜਿਹੜੀ ਲਿਖੀ ਤਕਦੀਰ ਸੋ ਮਿੱਟਦੀ ਨ ਹੀਰਾ ਸਿੰਘ ਸ਼ਹੀਦ ਮੈਦਾਨ ਹੋਯਾ
ਭਖੇ ਜੰਗ ਅੰਦਰ ਗੋਲੀ ਆਣ ਲਗੀ ਰੂਹ ਛੱਡ ਕਲਬੂਤ ਰਵਾਨ ਹੋਯਾ
ਮੁਸਲਮਾਨਾ ਦਾ ਪੈ ਗਿਆ ਜ਼ੋਰ ਬਹੁਤਾ ਕੱਠਾ ਦੇਸ ਸਾਰਾ ਓਥੇ ਆਨ ਹੋਯਾ
ਮਿਸਲ ਹਟ ਆਈ ਕਰਤਾਰ ਸਿੰਘਾ ਅਚਨ ਚੇਤ ਇਹ ਬੜਾ ਨੁਕਸਾਨ ਹੋਯਾ

ਸਰਦਾਰ ਨਾਹਰ ਸਿੰਘ

ਹੀਰਾ ਸਿੰਘ ਪਿਛੇ ਬੇਟਾ ਓਸਦਾ ਜੀ ਦਲ ਸਿੰਘ ਛੋਟਾ ਜਿਹਾ ਰਿਹਾ ਸੀ ਜੀ
ਨੱਥਾ ਸਿੰਘ ਭਰਾ ਸੀ ਹੀਰਾ ਸਿੰਘ ਦਾ ਓਹ ਭੀ ਕਾਲ ਦੇ ਮੂੰਹ ਜਾ ਪਿਆ ਸੀ ਜੀ
ਨਾਹਿਰਸਿੰਘ ਬੇਟਾ ਨੱਥਾਸਿੰਘ ਦਾ ਜੀ ਕੱਮ ਸਾਂਭ ਸਾਰਾ ਓਸ ਲਿਆ ਸੀ ਜੀ
ਸਰਪ੍ਰਸਤ ਹੋਯਾ ਦਲ ਸਿੰਘ ਦਾ ਓਹ ਕੰਮ ਚੱਲਯਾ ਨਾਹਿੰ ਅਵਿੱਹਾ ਸੀ ਜੀ
ਓਹਨੂੰ ਝਟ ਤਪਦਿੱਕ ਨੇ ਘੇਰ ਲਿਆ ਮੌਤ ਘੱਲਯਾ ਤੁਰਤ ਸੁਨੇਹਾ ਸੀ ਜੀ
ਯਾਰਾਂ ਸੌ ਉਨੱਤੀ ਕਰਤਾਰ ਸਿੰਘਾ ਤਪਦਿੱਕ ਹੋਕੇ ਮਰ ਗਿਆ ਸੀ ਜੀ

ਸਰਦਾਰ ਰਣ ਸਿੰਘ

ਨਾਹਰ ਸਿੰਘ ਭੀ ਮਾਰ ਤਪਦਿੱਕ ਲਿਆ ਰਣ ਸਿੰਘ ਨੇ ਕੰਮ ਸੰਭਾਰਯਾ ਜੀ
ਨਾਹਰ ਸਿੰਘ ਦਾ ਇਕ ਭਰਾਉ ਹੈਸੀ ਚੰਗਾ ਚਤਰ ਹੁਸ਼ਯਾਰ ਵਿਚਾਰਯਾ ਜੀ
ਦੋ ਹਜ਼ਾਰ ਰੱਖੇ ਨੌਕਰ ਹੋਰ ਇਸਨੇ ਜ਼ੋਰ ਮਿਸਲ ਦੇ ਤਈਂ ਉਭਾਰਯਾ ਜੀ
ਭੜੋ ਵਾਲ ਨੂੰ ਥੱਪਯਾ ਰਾਜ ਧਾਨੀ ਚੰਗਾ ਓਸ ਥਾਂ ਕਿਲ੍ਹਾ ਉਸਾਰਯਾ ਜੀ
ਛੀਛਾ, ਫਤਹ ਪੁਰ, ਕੋਟ ਕਮਾਲੀਏ ਤੇ ਜਾ ਹੜੱਪੇ ਉੱਤੇ ਹੱਥ ਮਾਰਯਾ ਜੀ

ਸਾਹੀ ਵਾਲ ਤੇ ਮੱਲਯਾ ਖਰਲ ਤੱਪਾ ਠਾਣਾ ਜਾ ਗੁਗੇਰੇ ਉਤਾਰਯਾ ਜੀ
ਪਾਕ ਪਟਨ ਦੇ ਸ਼ੇਖ ਸੁਜਾਨ ਖਾਂ ਨੂੰ ਚੜ੍ਹ ਅਪਣਾ ਹੱਥ ਦਿਖਾਰਯਾ ਜੀ
ਹੀਰਾ ਸਿੰਘ ਦਾ ਬਦਲਾ ਲਿਆ ਉਸਤੋਂ ਅੱਧੇ ਪਿੰਡ ਖੋਹ ਝੰਬ ਖਲ੍ਹਾਰਯਾ ਜੀ
ਸ਼ਰਕ ਪੁਰ ਭੀ ਹੱਥ ਜਾ ਫੇਰਯੋ ਸੁ ਸਭ ਵਿਗੜਿਆ ਕਾਜ ਸਵਾਰਯਾ ਜੀ
ਸੈਦ ਵਾਲੇ ਤੇ ਚੜ੍ਹ ਕਪੂਰ ਸਿੰਘ ਨੂੰ ਘੇਰ ਤੰਗ ਕਰ ਬਾਹਰ ਨਿਕਾਰਯਾ ਜੀ
ਸੁਕ੍ਰ ਚੱਕੀਆਂ ਦੇ ਨਾਲ ਮਿਲ ਕਰਕੇ ਰੋਅਬ ਵੈਰੀਆਂ ਤੇ ਬੜਾ ਡਾਰਯਾ ਜੀ
ਠਾਰਾਂ ਸੌ ਉਨਤਾਲੀ ਕਰਤਾਰ ਸਿੰਘਾ ਮੌਤ ਚੰਦ੍ਰੀ ਤੋਂ ਅੰਤ ਹਾਰਯਾ ਜੀ

ਸਰਦਾਰ ਭਗਵਾਨ ਸਿੰਘ

ਰਣ ਸਿੰਘ ਦਾ ਪੁਤ ਭਗਵਾਨ ਸਿੰਘ ਸੀ ਮਿਸਲ ਸਾਂਭ ਕੇ ਹੱਕ ਜਮਾਇ ਲਏ
ਪਰ ਇਹ ਕੋਈ ਏਡਾ ਲਾਇਕ ਨਹੀਂ ਸੀ ਕੰਮ ਅਗਲੇ ਬਣੇ ਗਵਾਇ ਲਏ
ਬਰਖ਼ਿਲਾਫ਼ ਹੋ ਗਏ ਸਰਦਾਰ ਕਈ ਓਹਨਾਂ ਵੱਖਰੇ ਧੜੇ ਬਨਾਇ ਲਏ
ਕੌਰ ਸਿੰਘ ਸਰਦਾਰ ਜੋ ਮਿਸਲ ਦਾ ਸੀ ਓਹਦੇ ਭਾਈ ਨੇ ਜ਼ੋਰ ਵਧਾਇ ਲਏ
ਓਹਦਾ ਨਾਮ ਸਰਦਾਰ॥ ਵਜ਼ੀਰ ਸਿੰਘ ਸੀ ਬਹੁਤੇ ਪ੍ਰਗਣੇ ਓਸ ਦਬਾਇ ਲਏ
ਮਿਸਲ ਹੋਈ ਕਮਜ਼ੋਰ ਕਰਤਾਰ ਸਿੰਘਾ ਝੰਡੇ ਆਣ ਜ਼ਵਾਲ ਗਡਾਇ ਲਏ

ਬੀਬੀ ਦਾਤਾਰ ਕੌਰ ਦੀ ਸ਼ਾਦੀ

ਠਾਰਾਂ ਸੌ ਚੁਰੰਜਵੇਂ ਸਾਲ ਅੰਦ੍ਰ ਬੇਟੀ ਰਣ ਸਿੰਘ ਦੀ ਭਾਗਵਾਨ ਭਾਈ
ਛੋਟੀ ਭੈਣ ਸੱਕੀ ਭਗਵਾਨ ਸਿੰਘ ਦੀ ਨੇਕ ਬਖ਼ਤ ਚੰਗੀ ਦਯਾਵਾਨ ਭਾਈ
ਸ਼ਾਦੀ ਹੋਈ ਰਣਜੀਤ ਸਿੰਘ ਨਾਲ ਓਹਦੀ ਬਣੀ ਮਹਾਂਰਾਣੀਵੱਡੀ ਜਾਨ ਭਾਈ
ਜਿੱਨੂੰ ਆਖਦੇ ਲੋਕ ਨਕੈਣ ਹੈਸਨ ਖੜਗ ਸਿੰਘ ਦੀ ਮਾਤ ਪਛਾਨ ਭਾਈ
ਮੱਦਦ ਗਾਰ ਨਕੱਈਆਂ ਦਾ ਬਣ ਗਿਆ ਮਹਾਂਰਾਜ ਵੱਡਾ ਬਲਵਾਨ ਭਾਈ
ਮਿਸਲ ਖੜੀ ਹੋ ਗਈ ਕਰਤਾਰ ਸਿੰਘਾ ਲਏ ਪੈਰ ਸੰਭਾਲ ਸੁਜਾਨ ਭਾਈ

ਸਰਦਾਰ ਭਗਵਾਨ ਸਿੰਘ ਤੇ ਦਲਸਿੰਘ ਦਾ ਮਰਨਾ

ਮਦਦਗਾਰ ਰਣਜੀਤ ਸਿੰਘ ਹੋਇ ਗਿਆ ਭਗਵਾਨ ਸਿੰਘ ਜ਼ੋਰ ਵਧਾਯਾ ਜੀ
ਦਾਬੱਾ ਪਾਕੇ ਫੇਰ ਵਜ਼ੀਰ ਸਿੰਘ ਨੇ ਸਾਰਾ ਤੱਲਕਾ ਤੁਰਤ ਛੁਡਾਯਾ ਜੀ
ਛੱਡੀ ਜ਼ਿੱਦ ਨ ਦਿਲੋਂ ਵਜ਼ੀਰ ਸਿੰਘ ਦੇ ਦਿਣੋ ਦਿਣ ਕੁਪੱਤ ਹਿਲਾਯਾ ਜੀ
ਲਿਆ ਓਸਨੇ ਮਾਰ ਭਗਵਾਨ ਸਿੰਘ ਨੂੰ ਕੁੰਡਾ ਛਾਤੀ ਦੇ ਉੱਤੋਂ ਪੁਟਾਯਾ ਜੀ
ਹੀਰਾ ਸਿੰਘ ਦਾ ਪੁੱਤ੍ਰ ਦਲ ਸਿੰਘ ਜੋ ਓਹ ਭੀ ਵਿੱਚ ਜੁਵਾਨੀ ਦੇ ਆਯਾ ਜੀ

---

॥ਕੌਰ ਸਿੰਘ ਤੇ ਵਜ਼ੀਰ ਸਿੰਘ ਚੀਮਯਾਂ ਦੇ ਸਨ॥

ਓਹਦਾ ਖ਼ਤਰਾ ਹੈਸੀ ਵਜ਼ੀਰ ਸਿੰਘ ਨੂੰ ਪਾਪੀ ਓਸਨੂੰ ਮਾਰਨਾ ਚਾਹਯਾ ਜੀ
ਇਕ ਦਿਨ ਵੇਲਾ ਤਾੜ ਕਤਲ ਕੀਤਾ ਪਰ ਆਪ ਭੀ ਨ ਜਾਣਾ ਪਾਯਾ ਜੀ
ਦਲ ਸਿੰਘ ਦੇ ਨੌਕਰਾਂ ਮਾਰ ਢਾਹਯਾ ਹੱਥੋ ਹੱਥੀ ਉਧਾਰ ਚਾ ਲਾਹਯਾ ਜੀ
ਮਾਰੇ ਗਏ ਸਰਦਾਰ ਇਹ ਤਿੰਨ ਐਵੇਂ ਆਣ ਘੱਟੇ ਨੇ ਮੂੰਹ ਦਿਖਾਯਾ ਜੀ
ਲੱਗੀ ਘਟਨ ਆ ਮਿਸਲ ਕਰਤਾਰ ਸਿੰਘਾ ਪੱਾਸਾ ਸਮੇ ਨੇ ਆ ਪਲਟਾਯਾ ਜੀ

ਏਸ ਮਿਸਲ ਦਾ ਅੰਤ

ਜ਼ੋਰਾਵਰ ਦਾ ਆਖਦੇ ਸਾਥ ਮਾੜਾ ਜਿੱਧਰ ਚਾਹਿ ਪੱਾਸਾ ਪਲਟਾਇ ਭਾਈ
ਕਰੇ ਮਿਹਰ ਦੀ ਨਜ਼ਰ ਤੇ ਤਾਰ ਦੇਵੇ ਰੁਖ਼ ਪਲਟੇ, ਦੇਵੇ ਖਪਾਇ ਭਾਈ
ਏਸੇ ਤਰ੍ਹਾਂ ਨਕੱਈਆਂ ਦੇ ਨਾਲ ਹੋਈ ਮਿਸਲਗਿਆਰਣਜੀਤਸਿੰਘਖਾਇ ਭਾਈ
ਦਲਸਿੰਘ ਭਗਵਾਨਸਿੰਘਗਏਮਾਰੇਬਨਯਾਂਮਾਲਕ*ਗਯਾਨਸਿੰਘਆਇ ਭਾਈ
ਖੜਗਸਿੰਘ ਨਕੱਈਆਂ ਦਾ ਦੋਹਤ੍ਰਾ ਜੀ ਭਾਰੂ ਮੱਾਮਯਾਂ ਤੇ ਪਿਆ ਆਇ ਭਾਈ
ਜਿੰਨਾ ਮੁਲਕ ਨਕੱਈਆਂ ਦੇ ਪਾਸ ਹੈਸੀ ਰਣਜੀਤ ਸਿੰਘ ਲਾਕੇ ਦਾਇ ਭਾਈ
ਸਾਰਾ ਖੋਹ ਲਿਆਓਹਗਯਾਨਸਿੰਘ ਤੋਂ ਦਿੱਤਾਖੜਗਸਿੰਘਦੇਨਾਮ ਲਾਇ ਭਾਈ
ਭੜੋਵਾਲ ਦਾ ਪ੍ਰਗਣਾ ਰਹਿਣ ਦਿੱਤਾ ਕੀਤਾ ਚੱਟਮ ਹੋਰ ਸਫਾਇ ਭਾਈ
ਠਾਰਾਂ ਸੌ ਦੇ ਚੌਣਵੇਂ ਸਾਲ ਅੰਦਰ ਗਯਾਨ ਸਿੰਘ ਗਿਆ ਕਾਲ ਖਾਇ ਭਾਈ
ਗਯਾਨ ਸਿੰਘ ਦੇ ਭਾਈ ਖਜ਼ਾਨ ਸਿੰਘਨੂੰ ਨਨਕੋਟਾ ਹੀ ਸਿਰਫ਼ ਦੁਵਾਇ ਭਾਈ
ਬਾਕੀ ਸਾਂਭ ਲਿਆ ਸਾਰਾਮੁਲਕ ਆਪੇ ਦਿੱਤੀ ਏਵੇਂਹੀ ਮਿਸਲ ਮੁਕਾਇ ਭਾਈ
ਯਾਦਗਾਰ ਰਹਿ ਗਈ ਕਰਤਾਰ ਸਿੰਘਾ ਗਏ ਸ਼ਾਨ ਓਹ ਮੂੰਹ ਛਪਾਇ ਭਾਈ

ਵਾਕ ਕਵੀ

ਚੌਥੀ ਮਿਸਲ ਨਕੱਈਆਂ ਦੀ ਹੋਇ ਗੁਜ਼ਰੀ ਕਿਸੇਸਮੇਂ ਅੰਦਰ ਸ਼ਾਨਦਾਰ ਸਮਝੋ
ਨੱਕਾ ਦੇਸ ਮੁੱਢੋਂਸਿੱਖ ਗੁਰੂ ਘਰ ਦਾ ਲੋਕ ਬਲੀ ਤੇ ਧਨੀ ਤਲਵਾਰ ਸਮਝੋ
ਬੜੇ ਰੱਠ ਹੱਠੇ ਤੇ ਨਿਡੱਰ ਭਾਰੇ ਏਸ ਮਿਸਲ ਦੇ ਸਨ ਸਰਦਾਰ ਸਮਝੋ
ਧਰਮ ਵੈਰੀਆਂ ਦੇ ਨਾਲ ਰਹੇ ਲੜਦੇ ਮੋਹਰੇ ਸਦਾ ਹੋ ਖੌਫ਼ ਵਿਸਾਰ ਸਮਝੋ

---

*ਗਯਾਨ ਸਿੰਘ ੧੮੬੪ ਵਿੱਚ ਮਰ ਗਿਆ ਓਸ ਪਿਛੋਂ ਓਸਦਾ ਬੇਟਾ ਕਾਹਨ ਸਿੰਘ ਸਰਦਾਰ ਬਣਯਾਂ ਕਾਹਨ ਸਿੰਘ ਦਾ ਪੁੱਤ੍ਰ ਅਤਰ ਸਿੰਘ ਮੁਲਤਾਨ ਦੇ ਗ਼ਦਰ ਵਿੱਚ ਸ਼ੇਰ ਸਿੰਘ ਨਾਲ ਜਾ ਮਿਲਯਾ ਸੀ। ਪਹਿਲਾਂ ਤਾਂ ਸਰਕਾਰ ਅੰਗਰੇਜ਼ੀ ਨੇ ਸਭ ਕੁਝ ਜ਼ਬਤ ਕਰ ਲਿਆ ਸੀ ਪਰ ਫੇਰ ਕਾਹਨ ਸਿੰਘ ਤੇ ਤਰਸ ਖਾਕੇ ੩੦੮੪੦ ਰੁਪਯੇ ਦੀ ਪੈਨਸ਼ਨ ਤੇ ੧੧੦੦ ਦੀ ਜਾਗੀਰ ਲਾ ਦਿੱਤੀ ਸੀ। ਕਾਹਨ ਸਿੰਘ ਦਾ ਪੁੱਤ੍ਰ ਈਸ਼ਰ ਸਿੰਘ ਤੇ ਪੋਤ੍ਰਾ ਲਹਿਣਾ ਸਿੰਘ (ਅਤਰ ਸਿੰਘ ਦਾ ਬੇਟਾ) ਦੋਵੇਂ ਮੁਸਲਮਾਨ ਹੋ ਗਏ ਸਨ।

ਬੜੇ ਬੜੇ ਕੀਤੇ ਕੰਮ ਓਸ ਵੇਲੇ ਖ਼ਤਰਾ ਪੰਥ ਨੂੰ ਸੀ ਜਦੋਂ ਭਾਰ ਸਮਝੋ
ਕੋਈ ਵਧੇ ਕੋਈ ਘਟੇ ਕਰਤਾਰ ਸਿੰਘਾ ਖੇਲ ਏਸੇ ਤਰ੍ਹਾਂ ਕਰਤਾਰ ਸਮਝੋ

## ਸ਼ਜਰਾ ਮਿਸਲ ਨਕੱਈਆਂ






# (ਨੰ:੪)—ਮਿਸਲ ਡੱਲੇਵਾਲੀਆਂ

ਚੌਥੀ ਮਿਸਲ ਆਹੀ ਡੱਲੇ ਵਾਲੀਆਂ ਦੀ ਕਰਾਂ ਓਸਦਾ ਸਭ ਬਿਆਨ ਵੀਰੋ
ਹੈ ਪ੍ਰਗਣੇ ਖਾਸ *ਸੁਲਤਾਨ ਪੁਰ ਦੇ ਡੱਲਾ ਪਿੰਡ ਇੱਕ ਲਿਹੁ ਪਛਾਨ ਵੀਰੋ
ਜਿੱਥੇ ਨਾਨਕੇ ਬਾਬੇ ਗੁਰਦਿੱਤੇ ਦੇ ਜੀ ਲਿਹੁ ਵਿੱਚ ਦ੍ਵਾਬੇ ਸਿਆਨ ਵੀਰੋ
ਓਸ ਪਿੰਡ ਅੰਦ੍ਰ ਰਹਿੰਦੇ ਖੱਤ੍ਰੀ ਸਨ ਬਖ਼ਤਾਵਰ ਚੰਗਾ ਖ਼ਾਨ ਦਾਨ ਵੀਰੋ
ਸ਼ਰਧਾ ਰਾਮ ਹੋਯਾ ਇੱਕ ਵਿੱਚ ਓਹਨਾਂ ਭਲਾ ਲੋਕ ਤੇ ਭਗਤ ਭਗਵਾਨ ਵੀਰੋ
ਪੁੱਤ੍ਰ ਓਸਦੇ ਘਰ ਨਸੀਬ ਵਾਲਾ ਹੋਯਾ, ਨਾਮ ਗੁਲਾਬ ਰਖਾਨ ਵੀਰੋ
ਬੰਦੇ ਪਿੱਛੋਂ ਜਾਂ ਸਿੰਘਾਂ ਦਾ ਜ਼ੋਰ ਘਟਯਾ ਜ਼ੁਲਿਮ ਕਰਨ ਲੱਗੇ ਮੁਸਲਮਾਨ ਵੀਰੋ
ਤਦ ਹਿੰਦੂ ਭੀ ਹੋਇ ਲਾਚਾਰ ਬਹੁਤੇ ਸੀ ਛਪਾਈ ਫਿਰਦੇ ਮਾਲ ਜਾਨ ਵੀਰੋ
ਓਸ ਵਕਤ ਗੁਲਾਬੇ ਨੇ ਛੱਡ ਹੱਟੀ ਸ਼ਰਨ ਪੰਥ ਸੰਦੀ ਲਈ ਆਨ ਵੀਰੋ
ਸੱਤ੍ਰਾਂ ਸੌ ਤ੍ਰਿਆਨਵੇਂ ਬਿਕ੍ਰਮੀ ਨੂੰ ਸਜਯਾ ਸਿੰਘ ਸਜੀਲਾ ਜੁਵਾਨ ਵੀਰੋ
ਅੰਮ੍ਰਤ ਛਕਯਾ ਨੁਵਾਬ ਕਪੂਰ ਸਿੰਘ ਤੋਂ ਬੀਰ ਰਸ ਸੰਦੀ ਚੜ੍ਹੀ ਪਾਨ ਵੀਰੋ
ਬਣਯਾਂ ਛੱਤ੍ਰੀ ਬੀਰ ਕਰਤਾਰ ਸਿੰਘਾ ਲੜਦਾ ਮੋਹਰੇ ਹੋ ਵਿੱਚ ਮੈਦਾਨ ਵੀਰੋ

### ਸਰਦਾਰ ਗੁਲਾਬ ਸਿੰਘ

ਇਹ ਬੜਾ ਸੁਰਦਾਰ ਹੁਸ਼ਯਾਰ ਹੈਸੀ ਹੌਲੀ ਹੌਲੀ ਇਸ ਜ਼ੋਰ ਵਧਾਇ ਲਿਆ
ਵਿਚ ਜੰਗਾਂ ਦੇ ਖਾਲਸੇ ਨਾਲ ਰਹਿਕੇ ਜੱਥਾ ਆਪਨਾ ਵੱਖ ਬਨਾਇ ਲਿਆ
ਰੱਖ ਡੇਢ ਕੂ ਸੌ ਅਸਵਾਰ ਲਿਆ ਧਮ੍ਹਾ ਸੂਰਮੇ ਝਬ ਜਮਾਇ ਲਿਆ
ਵੱਡੇ ਦਿਲ ਵਾਲਾ ਮਿਲਨ ਸਾਰ ਹੈਸੀ ਸਿੰਘਾਂ ਵਿੱਚ ਰਾਠੌਰ ਸਦਾਇ ਲਿਆ
ਪਿਆ ਨਾਮ ਰਾਠੌਰ ਗੁਲਾਬ ਸਿੰਘ ਆ ਸ਼ਾਨ ਮਾਨ ਚੰਗਾ ਝੱਬ ਪਾਇ ਲਿਆ
ਬੰਨ੍ਹ ਮਿਸਲ ਦਾ ਮੁੱਢ ਕਰਤਾਰ ਸਿੰਘਾ ਕੁਝ ਤੱਲਕਾ ਫੇਰ ਦਬਾਇ ਲਿਆ

### ਏਸ ਮਿਸਲ ਦੇ ਸਰਦਾਰ

ਵਧਯਾ ਜ਼ੋਰ ਜਦ ਆਣ ਗੁਲਾਬ ਸਿੰਘ ਦਾ ਮਿਲੇ ਹੋਰ ਭੀ ਨਾਲ ਸਰਦਾਰ ਭਾਈ
ਭਾਈਬੰਦਇਹਦੇ†ਦਿਆਲ ਸਿੰਘ ਹੋਰੀ ਨਾਲ ਮਿਸਲ ਦੇ ਮਿਲੇ ਵਿਚਾਰ ਭਾਈ
ਸਾਹਿਬ ਸਿੰਘ ਕੁੰਢਾ, ਭਾਗ ਸਿੰਘ ਹੱਡਾ, ਭਾਗ ਸਿੰਘ ਥਾਨੇਸਰੀ ਸਾਰ ਭਾਈ

---

*ਰਿਆਸਤ ਕਪੂਰਥਲੇ ਵਿੱਚ।
†ਦਿਆਲ ਸਿੰਘ ਗੁਰਦਯਾਲ ਸਿੰਘ ਆਦਿ।

ਭੰਗਾ ਸਿੰਘ ਅਤੇ ਨੌਧ ਸਿੰਘ ਜਾਣੋ ਖੁਸ਼ਾਲ ਸਿੰਘ ਜੀ ਕੰਗਾਂ ਦਾ ਧਾਰ ਭਾਈ
*ਹਰੀ ਸਿੰਘ ਅਤੇ ਤਾਰਾ ਸਿੰਘ ਗੈਬਾ ਮੋਹਰੀ ਜੰਗਾਂ ਦਾ ਬੜਾ ਹੁਸ਼ਯਾਰ ਭਾਈ
ਮਿਸਲ ਗਈ ਇਹ ਬਣ ਕਰਤਾਰ ਸਿੰਘਾ ਕੀਤੇ ਕੰਮ ਚੰਗੇ ਸ਼ਾਨਦਾਰ ਭਾਈ

ਏਸ ਮਿਸਲ ਦੇ ਪਰਗਣੇ

ਸਾਰਾ ਛੇ ਹਜ਼ਾਰ ਅਸਵਾਰ ਆਹਾ ਏਸ ਮਿਸਲ ਦਾ ਤਾਬਯਾਦਾਰ ਸਮਝੋ
ਵੀਹ ਲੱਖ ਦੇ ਪਰਗਣੇ ਦੱਬ ਲਏ ਡੱਲੇ ਵਾਲੀਆਂ ਨੇ ਵੈਰੀ ਮਾਰ ਸਮਝੋ
ਖੇੜੀ ਅਤੇ ਖਮਾਣੋ ਸਿਆਲਬਾ ਭੀ ਨਾਲੇ ਲੱਧੜਾਂ ਕੇ ਰੋਪੜ ਸਾਰ ਸਮਝੋ
ਪੂਰਬ ਦੇਸ ਥਾਨੇਸਰ ਮੱਲਯਾ ਜਾ ਦਿੱਤੇ ਹਾਕਮ ਮਾਰ ਨਿਕਾਰ ਸਮਝੋ
ਧਰਮ ਕੋਟ ਅਤੇ ਘੁੰਗਰਾਣਾ ਭੀ ਸੀ ਬੱਦੋਵਾਲ ਸਤਿਲੁੱਜ ਤੋਂ ਪਾਰ ਸਮਝੋ
ਮੱਲ ਬਲਬਨ ਬੁੰਡਾਲਾ ਤੇ ਦੱਖਣੀ ਭੀ ਰੱਖੀ ਆਪਣੀ ਫੌਜ ਉਤਾਰ ਸਮਝੋ
ਸ਼ਾਹ ਕੋਟ ਨਿਕੋਦਰ ਤੇ ਵਿੱਚ ਰਾਹੋਂ ਡੱਲੇ ਵਾਲੀਆਂ ਦੇ ਠਾਣੇ ਭਾਰ ਸਮਝੋ
ਵੀਹ ਲੱਖ ਦਾ ਮੁਲਕ ਕਰਤਾਰ ਸਿੰਘਾ ਹੈਸੀ ਮੱਲਯਾ ਜ਼ੋਰ ਤਲਵਾਰ ਸਮਝੋ

ਵਾਕ ਕਵੀ

ਅਠਾਰਾਂ ਸੌ ਦੇ ਪੰਜਵੇਂ ਸਾਲ ਚੜ੍ਹਦੇ †ਜਸਪਤ ਜਾਂ ਸਿੰਘਾਂ ਨੇ ਮਾਰਯਾ ਸੀ
ਡੱਲੇ ਵਾਲੀਆਂ ਦੀ ਮਿਸਲ ਓਸ ਵੇਲੇ ਹੱਲਾ ਕਰਕੇ ਕਾਜ ਸੁਵਾਰਯਾ ਸੀ
ਲੁੱਟ ਪੁੱਟ ਦੀਵਾਨਾਂ ਦੇ ਘਰਾਂ ਤਾਈਂ ਜ਼ਰ ਜ਼ੇਵਰ ਸਭ ਸੰਭਾਰਯਾ ਸੀ
ਬੇਸ਼ੁਮਾਰ ਦੌਲਤ ਓਥੋਂ ਸਾਂਭ ਕਰਕੇ ਕਹਿਰ ਜ਼ਾਲਿਮਾਂ ਸਿਰ ਗੁਜ਼ਾਰਯਾ ਸੀ
ਪਹਿਲਾ ਇਹੋ ਸੀ ਹੱਥ ਗੁਲਾਬ ਸਿੰਘ ਦਾ ਫੇਰ ਦੜਪ ਨੂੰ ਕਦਮ ਉਭਾਰਯਾ ਸੀ
ਰਾਵੀ ਲੰਘ ਰਿਆੜਕੀ ਜਾ ਲੁੱਟੀ ਫੜ ਖ਼ਾਨਾਂ ਅਮੀਰਾਂ ਨੂੰ ਤਾੜਯਾ ਸੀ
ਨੂਰ ਪੁਰ ਦਾ ਪ੍ਰਗਣਾ ਲੁੱਟਯਾ ਜਾ‡ਕਾਂਗੜੇਸ ਦਾ ਤੱਲਕਾ ਝਾੜਯਾ ਸੀ
ਵਧਯਾ ਹੌਂਸਲਾ ਆਣ ਕਰਤਾਰ ਸਿੰਘਾ ਜੋ ਅੜਯਾ ਸਾਹਮਣੇ ਹਾਰਯਾ ਸੀ

ਲੱਖੂ ਦੇ ਘੱਲੂ ਘਾਰੇ ਵਿੱਚ ਏਸ ਮਿਸਲ ਦਾ ਨੁਕਸਾਨ

ਜਸਪਤ ਦਾ ਬਦਲਾ ਲੈਣ ਖਾਤਰ ਲੱਖੂ ਚੰਦ੍ਰ ਬੀੜਾ ਉਠਾਇ ਭਾਈ
ਕੀਤਾ ਸਿੰਘਾਂ ਦੇ ਨਾਲ ਸੀ ਜੰਗ ਭਾਰਾ ਮੱਦਦ ਸੂਬੇ ਲਾਹੌਰ ਤੋਂ ਪਾਇ ਭਾਈ

---

*ਹਰੀ ਸਿੰਘ ਰੋਪੜੀ।

†ਜਸਪਤ ਲੱਖੂ ਇਮਨਾ ਬਾਦੀਏ ਦਾ ਭਰਾ ਸੀ, ਏਸ ਕੁਪੱਤ ਦਾ ਸਾਰਾ ਹਾਲ 'ਜੌਹਰ ਖਾਲਸਾ' ਨੰ: ਤੀਸਰੇ ਵਿੱਚ ਸਫ਼ਾ ੧੨੍ਤੇ ਪੜ੍ਹੋ।

‡ਕਾਂਗੜੇ ਦਾ ਰਾਜਾ।

ਕਾਹਨੂੰਵਾਨ ਦੇ ਛੰਭ ਸੀ ਕੱਠ ਹੋਯਾ ਲੜੇ ਸਿੰਘ ਬੜਾ ਜ਼ੋਰ ਲਾਇ ਭਾਈ
ਤੰਗ ਪੈਕੇ ਵੱਲ ਪਹਾੜ ਨਿਕਲੇ ਪਿੱਛੇ ਪਿਆ ਲੱਖੂ ਬਦਸ਼ਾਹਿ ਭਾਈ
ਸਿੰਘ ਰੁਕੇ ਪਹਾੜ ਬਸਾਹਲੀ ਦੇ ਜਾ ਬਣੀ ਬਹੁਤ ਔਖੀ ਓਥੇ ਆਇ ਭਾਈ
ਇੱਕ ਵੱਲ ਪਹਾੜ ਸੀ ਬਹੁਤ ਉੱਚਾ ਦੂਜੀ ਤਰਫ਼ ਹੈਸੀ ਦਰਯਾਇ ਭਾਈ
ਬੜਾ ਖਾਲਸੇ ਦਾ ਨੁਕਸਾਨ ਹੋਯਾ ਪੇਸ਼ ਗਈ ਨ ਸੀ ਓਥੇ ਕਾਇ ਭਾਈ
ਡੱਲੇ ਵਾਲੀਆਂ ਦੀ ਮਿਸਲ ਫਸੀ ਹੈਸੀ ਵਿੱਚ ਓਸ ਘੇਰੇ ਬੁਰੇ ਥਾਇ ਭਾਈ
ਰੁੜ੍ਹ ਗਏ ਸਰਦਾਰ ਸਨ ਬਹੁਤ ਓਥੇ ਮਾਰੀ ਗਈ ਸੀ ਬਹੁਤ ਸਿਪਾਹਿ ਭਾਈ
ਹੋਯਾ ਬੜਾ ਘੱਲੂ ਘਾਰਾ ਓਸ ਜਾਗ੍ਹਾ ਪੜ੍ਹੋ ਤੀਸਰਾ ਹਿੱਸਾ ਮੰਗਾਇ ਭਾਈ
ਓਥੋਂ ਨਿਕਲ ਦਵਾਬੇ ਨੂੰ ਸਿੰਘ ਚੱਲੇ ਦਾਉ ਆਪਣਾ ਆਪ ਬਚਾਇ ਭਾਈ
ਅੱਗੇ ਫੇਰ ਬਿਆਸਾ ਹੀ ਆਇ ਗਿਆ ਔਖੀ ਬਣੀ ਆ ਪੰਥ ਦੇ ਭਾਇ ਭਾਈ
ਸਿੰਘ ਠਿੱਲ੍ਹ ਪਏ ਬਿਨ੍ਹਾਂ ਹੀ ਬੇੜੀਆਂ ਤੋਂ ਪਾਣੀ ਚੱਲਦਾ ਸੀ ਅਸਗਾਹਿ ਭਾਈ
*ਬੇਟੇ ਦੋਵੇਂ ਸਰਦਾਰ ਗੁਲਾਬ ਸਿੰਘ ਦੇ ਲੈ ਗਿਆ ਦਰਯਾ ਰੁੜ੍ਹਾਇ ਭਾਈ
ਏਸ ਮਿਸਲ ਦਾ ਹੋਯਾ ਨੁਕਸਾਨ ਬਹੁਤਾ ਵਰਤ ਗਈ ਆ ਰੱਬ ਰਜ਼ਾਇ ਭਾਈ
ਜੱਦ ਖ਼ਤਮ ਹੋ ਗਈ ਕਰਤਾਰ ਸਿੰਘਾ ਭਾਣਾ ਗਈ ਤਕਦੀਰ ਵਰਤਾਇ ਭਾਈ

### ਪੂਰਬ ਦੇਸ ਦਾ ਦੌਰਾ

ਅਠਾਰਾਂ ਸੌ ਦੇ ਬਾਰ੍ਹਵੇਂ ਸਾਲ ਅੰਦ੍ਰ ਡੱਲੇ ਵਾਲੀਆਂ ਵਾਗ ਉਠਾਇ ਕਰਕੇ
ਨਾਲ ਲੈ ਲਈ ਮਿਸਲ ਕ੍ਰੋੜੀਆਂ ਦੀ ਵੈਰੀ ਸੋਧਨੇ ਦਾ ਦਿਲੋਂ ਚਾਇ ਕਰਕੇ
ਘੋੜਾ ਗਿਰਦ ਅੰਬਾਲੇ ਦੇ ਫੇਰਯਾ ਜਾ ਝਾੜ ਲਏ ਅਮੀਰ ਹਿਲਾਇ ਕਰਕੇ
ਹਰਦੁਆਰ ਤੇ ਜਾ ਅਸ਼ਨਾਨ ਕੀਤਾ ਬੇਵਕੂਫ ਪੰਡੇ ਅੜੇ ਆਇ ਕਰਕੇ
ਜੁਵਾਲਾ ਪੁਰ ਤੇ ਕੰਨਖਲ ਖ਼ਾਲਸੇ ਨੇ ਭੇਟਾ ਪੰਡਯਾਂ ਤੋਂ ਲਈ ਜਾਇ ਕਰਕੇ
ਓਥੋਂ ਗਏ ਨਜ਼ੀਬਾ ਬਾਦ ਵੱਲੇ ਦੂੰਦੇ ਖਾਂ ਦੀ ਦੂੰਦ ਬੁਲਾਇ ਕਰਕੇ
ਪੱਲੇ ਝਾੜ ਕੇ ਓਸ ਦੇ ਸਾਫ਼ ਕੀਤੇ ਚੜ੍ਹੇ ਅਗ੍ਹਾਂ ਨੂੰ ਬੰਬ ਵਜਾਇ ਕਰਕੇ
ਦੇਸ ਵੜੇ ਜਾ ਜ਼ਾਬਤੇ ਖ਼ਾਨ ਦੇ ਜੀ ਘੇਰਾ ਗਿਰਦ ਮੇਰਠ ਭਾਰਾ ਪਾਇ ਕਰਕੇ
ਲੈਕੇ ਨਜ਼ਰ ਭੇਟਾ ਓਥੋਂ ਟੁਰੇ ਅੱਗੇ ਛੋਟੇ ਮੋਟੇ ਅਮੀਰ ਨਵਾਇ ਕਰਕੇ
ਮੀਰਾਂ ਪੁਰ ਮੁਜ਼ੱਫ਼ਰ ਨਗਰ ਗਿਰਦੇ ਲਈਆਂ ਨਜ਼ਰਾਂ ਜ਼ੋਰ ਦਿਖਾਇ ਕਰਕੇ
ਰਾਜੇ ਖ਼ਾਨਾਂ ਅਮੀਰਾਂ ਨੂੰ ਵਾਂਗ ਤੂਤਾਂ ਝਾੜ ਦੌਲਤ ਬਹੁਤ ਲਦਾਇ ਕਰਕੇ

*ਗੁਲਾਬ ਸਿੰਘ ਦੇ ਪੁੱਤ੍ਰ-ਜੈਪਾਲ ਸਿੰਘ,ਹਰਦਯਾਲ ਸਿੰਘ।

ਵੜੇ ਆਣ ਪੰਜਾਬ ਕਰਤਾਰ ਸਿੰਘਾ ਝੰਡਾ ਪੂਰਬ ਦੇਸ ਝੁਲਾਇ ਕਰਕੇ

### ਬਾਦਸ਼ਾਹੀ ਖ਼ਜ਼ਾਨਾ ਲੁੱਟਣਾ

ਸਾਲ ਅਠਾਰਾਂ ਸੌ ਪੰਦ੍ਹਾਂ ਵਿੱਚ ਜਦੋਂ ਅਹਿਮਦ ਸ਼ਾਹ ਤੂਫ਼ਾਨ ਉਠਾਯਾ ਸੀ
ਲੰਘ ਦਿੱਲੀਓਂ ਪੂਰਬ ਦੇਸ ਅੰਦ੍ਰ ਓਸ ਜ਼ਾਲਿਮ ਦੂੰਦ ਮਚਾਯਾ ਸੀ
ਦੇਸ ਲੁੱਟ ਕੇ ਮਥਰਾ ਤਕ ਸਾਰਾ ਰੁਖ਼ ਪਿਛ੍ਹਾਂ ਨੂੰ ਜਦੋਂ ਭੁਵਾਯਾ ਸੀ
ਸਿੰਘਾਂ ਮਾਰ ਛਾਪੇ ਬਾਦਸ਼ਾਹ ਤਾਈਂ ਬੜਾ ਭਾਰਾ ਨੁਕਸਾਨ ਪੁਚਾਯਾ ਸੀ
ਰਾਵੀ ਲੰਘਦੇ ਨੂੰ ਡੱਲੇ ਵਾਲੀਆਂ ਨੇ ਝਾੜ ਝੰਬ ਕੇ ਖੂਬ ਬੈਠਾਯਾ ਸੀ
ਲੁੱਟ ਲਿਆ ਸੀ ਮਾਲ ਅਸਬਾਬ ਬਹੁਤਾ ਜ਼ੋਰ ਮਿਸਲ ਦਾ ਬੜਾ ਵਧਾਯਾ ਸੀ
ਏਸ ਸਾਲ ਹੀ ਸ਼ਾਹੀ ਖ਼ੁਜ਼ਾਨਾ ਬਹੁਤਾ ਮੀਰਪੁਰ ਰੋਹਤਾਸ ਤੋਂ ਆਯਾ ਸੀ
ਤਾਰਾ ਸਿੰਘ ਗੈਬੇ ਤਾਈਂ ਪਤਾ ਲੱਗਾ ਕਿਸੇ ਸੂਹੇ ਨੇ ਆਣ ਬਤਾਯਾ ਸੀ
ਲੈ ਨਾਲ ਸਰਦਾਰ ਕ੍ਰੋੜਾ ਸਿੰਘ ਨੂੰ ਟੱਪ ਜਿਹਲਮੋਂ ਹੱਲਾ ਬੁਲਾਯਾ ਸੀ
ਮਾਲ ਲੁੱਟ ਲੈ ਆਏ ਕਰਤਾਰ ਸਿੰਘਾ ਮਾਰ ਰੱਖਯਾਂ ਤਈਂ ਭਜਾਯਾ ਸੀ

### ਸ੍ਰਦਾਰ ਗੁਲਾਬ ਸਿੰਘ ਦਾ ਮਰਨਾ

ਠਾਰਾਂ ਸੌ ਦੇ ਸੋਲ੍ਹਵੇਂ ਸਾਲ ਅੰਦ੍ਰ ਕਲਾ ਨੌਰ ਵਾਲੇ ਅੱਬੂ ਖਾਂ ਭਾਈ
ਨਾਲ ਖ਼ਾਲਸੇ ਜੰਗ ਮਚਾਯਾ ਸੀ* ਪਿੱਛੇ ਲਿਖਯਾ ਦਿਆਂ ਸੁਨਾਂ ਭਾਈ
ਓਥੇ ਮਾਰਯਾ ਗਿਆ ਗੁਲਾਬ ਸਿੰਘ ਸੀ ਵੱਜ ਗਈ ਸੀ ਗੋਲੀ ਕੁਥਾਂ ਭਾਈ
ਪਿੱਛੇ ਰਹੀ ਨ ਜੱਦ ਕਰਤਾਰ ਸਿੰਘਾ ਬਾਕੀ ਰਿਹਾ ਸਰਦਾਰ ਦਾ ਨਾਂ ਭਾਈ

### ਸਰਦਾਰ ਗੁਰਦਯਾਲ ਸਿੰਘ

ਅੰਸ਼ਾ ਰਹੀ ਨ ਪਿੱਛੇ ਗੁਲਾਬ ਸਿੰਘ ਦੀ ਚਾਰ ਦਿਣ ਦਾ ਵਾੱਜਾ ਵਜਾਇ ਗਿਆ
ਓਹਦੇ ਪਿਛੋਂ ਸਰਦਾਰ ਗੁਰਦਯਾਲਸਿੰਘਦੇ ਸਿਰਜੱਥੇਦਾਰੀ ਭਾਰਆਇ ਗਿਆ
ਸਾਲ ਅਗਲੇ †ਢੱਕ ਦੇ ਜੰਗ ਅੰਦ੍ਰ ਇਹ ਭੀ ਆਖਰੀ ਫਤ੍ਹੇ ਬੁਲਾਇ ਗਿਆ
ਹੱਲੀਇਹਦਾਭੀਕੋਈਕਰਤਾਰਸਿੰਘਾ ਪਿੱਛੇ ਨਹੀਂ ਇਤਿਹਾਸ ਲਿਖਾਇ ਗਿਆ

### ਸਰਦਾਰ ਤਾਰਾ ਸਿੰਘ ਗੈਬਾ

ਮਰ ਗਿਆ ਸਰਦਾਰ ਗੁਰਦਯਾਲ ਸਿੰਘ ਜਾਂ ਪਿੱਛੇ ਪੰਥ ਨੇ ਬੈਠ ਵਿਚਾਰ ਕੀਤਾ
ਡੱਲੇ ਵਾਲੀਆਂ ਦਾ ਵਾਰਸ ਰਿਹਾ ਕੋਈ ਨ ਖ਼ਾਨਦਾਨਉਹਖ਼ਤਮ ਕਰਤਾਰ ਕੀਤਾ

---

*ਹਿੱਸੇ ਤੀਸਰੇ ਜੌਹਰ ਖਾਲਸੇ ਵਿੱਚ।
†ਦੁਆਬੇ ਵਿੱਚ ਫਗਵਾੜੇ ਦੇ ਪਾਸ।

ਕੱਠੇ ਹੋਕੇ ਪੰਥ ਦੇ ਜੱਥੇਦਾਰਾਂ *ਤਾਰਾ ਸਿੰਘ ਦੇ ਤਈਂ ਸਰਦਾਰ ਕੀਤਾ
ਕਾਰ ਮਿਸਲ ਦੀ ਓਹਦੇ ਸਪੁਰਦ ਕਰਕੇ ਗੱਲਾਂ ਸਾਰੀਆਂ ਦਾ ਜ਼ੁੱਮੇਵਾਰ ਕੀਤਾ
ਤਾਰਾ ਸਿੰਘ ਹੁਸ਼ਯਾਰ ਦਾਨਾ ਹੈਸੀ ਸ਼ਾਨ ਅੱਗੇ ਨਾਲੋਂ ਗੁਣੇ ਚਾਰ ਕੀਤਾ
ਦਯਾਵਾਨ ਦਾਤਾ ਯੋਧਾ ਬਲੀ ਭਾਰਾ ਮਾਰ ਵੈਰੀਆਂ ਤਈਂ ਖ਼ਵਾਰ ਕੀਤਾ
ਲਏ ਪ੍ਰਗਣੇ ਹੋਰ ਵਧਾ ਬਹੁਤੇ ਨਾਮ ਮਿਸਲ ਦੇ ਨੂੰ ਸ਼ਾਨਦਾਰ ਕੀਤਾ
ਕਿਲ੍ਹੇ ਕੋਟ ਬਣਾ ਕਰਤਾਰ ਸਿੰਘਾ ਥੰਮ ਰਾਜ ਦੇ ਨੂੰ ਪਾਇਦਾਰ ਕੀਤਾ

ਤਥਾ

ਸਖ਼ੀ ਮਰਦ ਸੀ ਪੰਥ ਦੇ ਵਿੱਚ ਉੱਘਾ ਡੇਰੇ ਸਦਾ ਹੀ ਲੋਹ ਚੜ੍ਹਾਈ ਰੱਖਦਾ
ਅੱਠੇ ਪਹਿਰ ਲੰਗਰ ਰਹੇ ਵਰਤਦਾ ਹੀ ਦਾਨ ਪੁੰਨ ਦਾ ਬੂਹਾ ਖੁਲ੍ਹਾਈ ਰੱਖਦਾ
ਆਇ ਸਾਧ ਫ਼ਕੀਰ ਦਾ ਮਾਨ ਕਰਦਾ ਦਿਲੋਂ ਸਾਫ਼ ਤੇ ਸਦਾ ਸਫ਼ਾਈ ਰੱਖਦਾ
ਜਿਹਾ ਸੂਰਮਾ ਤਿਹਾ ਭਜਨੀਕ ਹੈਸੀ ਲਿਵ ਨਾਮ ਦੇ ਨਾਲ ਲਗਾਈ ਰੱਖਦਾ
ਬਾਹਰੋਂ ਸੂਰਮਾਂ ਅੰਦ੍ਰੋਂ ਸੰਤ ਪੂਰਾ ਸ਼ੀਸ਼ੇ ਮਨ ਦੀ ਸਦਾ ਸਫ਼ਾਈ ਰੱਖਦਾ
ਮੋਹਰੀ ਜੰਗਾਂ ਦਾ ਹੈਸੀ ਕਰਤਾਰ ਸਿੰਘਾ ਸੀਸ ਧਰਮ ਹਿਤ ਤਲੀ ਟਿਕਾਈ ਰੱਖਦਾ

ਤਥਾ

ਰਾਜ ਨੀਤ ਦਾ ਭੀ ਪੂਰਾ ਪੁਤਲਾ ਸੀ ਦਗ਼ਾ ਕਿਸੇ ਦੇ ਪਾਸੋਂ ਨ ਖਾਵੰਦਾ ਸੀ
ਤਾੜ ਜਾਵੰਦਾ ਸੀ ਸਭ ਦੀ ਨੀਤ ਤਾਈਂ ਸੋਚਾਂ ਲੱਮੀਆਂ ਨਿੱਤ ਦੁੜ੍ਹਾਵੰਦਾ ਸੀ
ਜੰਗ ਢੰਗ ਦਾ ਭੀ ਜਾਣੂ ਬਹੁਤ ਹੈਸੀ ਧਰਮ ਵੈਰੀਆਂ ਨੂੰ ਸਦਾ ਘਾਵੰਦਾ ਸੀ
ਅੱਚਨਚੇਤ ਪੈਂਦਾ ਉੱਤੇ ਵੈਰੀਆਂ ਦੇ ਪਿੱਛਾ ਕੀਤਿਆਂ ਹੱਥ ਨ ਆਵੰਦਾ ਸੀ
ਏਸੇ ਵਾਸਤੇ ਏਸ ਨੂੰ ਪੰਥ ਸਾਰਾ ਤਾਰਾ ਸਿੰਘ ਗੈਬਾ ਕਰ ਬੁਲਾਵੰਦਾ ਸੀ
ਨੇਕ ਮਰਦ ਸੀ ਬੜਾ ਕਰਤਾਰ ਸਿੰਘਾ ਗੁਰੂ ਪੰਥ ਦਾ ਭੈ ਰਖਾਵੰਦਾ ਸੀ

ਤਥਾ

ਜੈਨ ਖ਼ਾਂ ਸਰ੍ਹੰਦ ਦਾ ਮਾਰ ਸੂਬਾ ਦੇਸ ਖ਼ਾਲਸੇ ਲਿਆ ਸੰਭਾਲ ਭਾਈ
ਤਾਰਾ ਸਿੰਘ ਨੇ ਭੀ ਤਦੋਂ ਫੇਰ ਘੋੜਾ ਸਿੱਕਾ ਆਪਣਾ ਲਿਆ ਬੈਠਾਲ ਭਾਈ
ਕਈ† ਪ੍ਰਗਣੇ ਪਾਰ ਸਤਿਲੁੱਜ ਤੋਂ ਭੀ ਮੱਲ ਕਰ ਠਾਣੇ ਦਿੱਤੇ ਡਾਲ ਭਾਈ
ਫੇਰ ਵਿੱਚ ਦਵਾਬੇ ਦੇ ਜ਼ੋਰ ਪਾਕੇ ਦਿੱਤਾ ਖ਼ਾਨਾਂ ਦਾ ਜ਼ੋਰ ਉਠਾਲ ਭਾਈ

*ਤਾਰਾ ਸਿੰਘ ਗੈਬਾ ਪ੍ਰਗਣੇ ਤਰਨ ਤਾਰਨ ਦੇ ਵਿੱਚ ਪਿੰਡ ਕੰਗਾਂ ਦਾ ਰਹਿਣ ਵਾਲਾ ਸੀ।

†ਲੱਧੜ, ਰੋਪੜ, ਸਿਆਲਬਾ, ਖਮਾਣੋ, ਖੇੜੀ, ਧਰਮ ਕੋਟ, ਘੁੰਗਰਾਣਾ, ਬੱਦੋਵਾਲ, ਦ੍ਵਾਬੇ ਵਿੱਚ-ਰਾਹੋਂ, ਨਿਕੋਦਰ, ਬੁੰਡਾਲਾ, ਸ਼ਾਹ ਕੋਟ, ਦੱਖਣੀ ਆਦਿਕ।

ਥਾਪੀ ਰਾਜਧਾਨੀ ਰਾਹੋਂ ਆਪਣੀ ਜੀ ਸ਼ਾਨ ਵੱਧਯਾ ਆਨ ਕਮਾਲ ਭਾਈ
ਅੱਠ ਲੱਖ ਦਾ ਮੁਲਕ ਕਰਤਾਰ ਸਿੰਘਾ ਤਾਰਾ ਸਿੰਘ ਨੇ ਸਾਂਭਯਾ ਭਾਲ ਭਾਈ

ਤਥਾ

*ਬੇਟੇ ਚਾਰ ਆਹੇ ਤਾਰਾ ਸਿੰਘ ਦੇ ਜੀ ਹਿੱਸੇ ਓਹਨਾਂ ਦੇ ਵੱਖ ਕਰਾਇ ਦਿਤੇ
ਝੰਡਾ ਸਿੰਘ ਨਿਕੋਦਰ ਮੱਲ ਬੈਠਾ ਠਾਣੇ ਰੰਘੜਾਂ ਵਾਲੇ ਉਠਾਇ ਦਿਤੇ
ਦੂਜੇ ਪੁੱਤ ਦਾ ਨਾਮ ਦੁਸੰਧਾ ਸਿੰਘ ਸੀ ਡੇਰੇ ਦੱਖਨੀ ਓਸ ਨੇ ਲਾਇ ਦਿਤੇ
ਬੱਦੋਵਾਲ ਬੈਠਾ ਗੁੱਜਰ ਸਿੰਘ ਜਾ ਕੇ ਏਸੇ ਤਰ੍ਹਾਂ ਖਿੰਡਾ ਖਿੰਡਾਇ ਦਿਤੇ
ਗੁੱਜਰ ਸਿੰਘ ਪਟਯਾਲੇ ਵਿਆਹ ਘੱਤਾ ਸ਼ਾਨ ਰੱਬ ਨੇ ਹੋਰ ਵਧਾਇ ਦਿਤੇ
ਕੀਤੇ ਕਰਮ ਜੋ ਭਲੇ ਕਰਤਾਰ ਸਿੰਘਾ ਫਲ ਕੱਠੇ ਹੀ ਓਹਨਾਂ ਨੇ ਆਇ ਦਿਤੇ

ਤਥਾ

ਸਾੱਕਾ ਦਾਰੀਪਟਯਾਲੇ ਦੇ ਨਾਲ ਬਣ ਗਈ ਮਦਦਓਥੇ ਭੀਨਿੱਤਪੁਚਾਈ ਇਸਨੇ
ਠਾਰਾਂ ਸੌ ਛੱਤੀ ਵਿੱਚਾਂ†ਅਮਰ ਸਿੰਘ ਦੇ ਨਾਲ ਰਲਕੇ ਧੂੜ ਧੁਮਾਈ ਇਸਨੇ
ਭੱਟੀ ਲੋਕ ਜੋ ਰਾਜਾ ਦੇ ਵੈਰੀ ਹੈਸਨ ਕੀਤੀ ਓਹਨਾਂ ਤੇ ਮਾਰ ਕੁਟਾਈ ਇਸਨੇ
ਗੋਹਰਅਲੀਜਦ ਦਿਲੀਉਂਔਂਦਾਰਿਹਾ ਚੰਗੀਓਦੋਂ ਭੀਹਿੰਮਤ ਵਿਖਾਈ ਇਸਨੇ
ਮੂੰਹ ਭੰਨ ਕਰਕੇ ਦਿੱਲੀ ਵਾਲਯਾਂ ਦੇ ਅਮਰ ਸਿੰਘ ਦੀ ਦੋਹੀ ਫਿਰਾਹੀ ਇਸਨੇ
ਜਾਰਜ ਟਾਮਸਨ ਜਹੇ ਭੀ ਪਿਛਾਂ ਮੋੜੇ ਦਿੱਤੀ ਹੋਣ ਨ ਕਦਮ ਟਿਕਾਈ ਇਸਨੇ
ਅਹਿਮਦ ਸ਼ਾਹ ਦੇ ਹੱਲਯਾਂਵਿੱਚ ਭੀਜੀ ਕਰਬਹੁਤ ਦਿਖਲਾਈ ਚਤੁਰਾਈਇਸਨੇ
ਏਸੇ ਵਾਸਤੇ ਸਮਝ ਕਰਤਾਰ ਸਿੰਘਾ ਵਿੱਚ ਪੰਥ ਪਾਈ ਵਡਿਆਈ ਇਸਨੇ

ਤਥਾ

ਰਾਹੋਂ ਵਿੱਚ ਵਧਾਈ ਸੀ ਬਹੁਤ ਰੌਣਕ ਤੇ ਅਮਾਰਤਾਂ ਹੋਰ ਬਣਾਈਆਂ ਸਨ
ਠਾਰਾਂ ਸੌ ਬਤਾਲੀ ਨੂੰ ਪੂਰਬੋਂ ਜਾਂ ਸਿੰਘਾਂ ਹੱਥ ਲੁੱਟਾਂ ਬਹੁਤ ਆਈਆਂ ਸਨ
ਤਾਰਾ ਸਿੰਘ ਨੇ ਭੀ ਰੱਜ ਲਿਆ ਹੈਸੀ ਸਭ ਦੌਲਤਾਂ ਰਾਹੋਂ ਰਖਾਈਆਂ ਸਨ
ਕਿਲ੍ਹਾ ਲੁੱਟਯਾ‡ਦਿੱਲੀ ਦਾ ਖ਼ਾਲਸੇ ਜਾਂਵਿੱਚ ਕੀਤੀਆਂ ਸ਼ਹਿਰ ਸਫ਼ਾਈਆਂ ਸਨ
ਜ਼ਰ ਨਕਦੀ ਤੋਂ ਬਿਨਾਂ ਦੋ ਤੋਪਾਂ ਤਾਰਾ ਸਿੰਘ ਦੇ ਹਿੱਸੇ ਗਣਾਈਆਂ ਸਨ

---

*ਚੌਥਾ ਛੋਟਾ ਹੀ ਸੀ, ਉਸ ਨੂੰ ਆਪਣੇ ਪਾਸ ਰੱਖ਼ਯਾ।

†ਅਮਰ ਸਿੰਘ ਮਹਾਰਾਜਾ ਪਟਯਾਲਾ।

‡ਏਸ ਸਰਦਾਰ ਨੇ ਸਰਦਾਰ ਬਘੇਲ ਸਿੰਘ ਝਬਾਲ ਵਾਲੇ ਨੂੰ ਦਿੱਲੀ ਵਿੱਚ ਗੁਰਦੁਆਰੇ ਬਨਾਣ ਵੇਲੇ ਬੜੀ ਮਦਦ ਦਿੱਤੀ ਸੀ।

ਓਹ ਭੀ ਰਾਹੋਂ ਦੇ ਕਿਲ੍ਹੇ ਚੜ੍ਹਾਈਆਂ ਆਹੋਰਕੀਤੀਆਂ ਬਹੁਤ ਪੁਖ਼ਤਾਈਆਂ ਸਨ
ਜਵਾਹਿਰਾਤ ਸੋਨਾਂ ਚਾਂਦੀ ਹੋਰ ਬਹੁਤਾ ਕਰਤਾਰ ਨੇ ਕਲਾਂ ਵਧਾਈਆਂ ਸਨ
ਕਈ ਦੋਖੀ ਹੋ ਗਏ ਕਰਤਾਰ ਸਿੰਘਾ ਮਾਯਾ ਡੇਣ ਨੇ ਬਾਹਵਾਂ ਫੈਲਾਈਆਂ ਸਨ

ਲੜਾਈਆਂ ਭਿੜਾਈਆਂ

ਤਾਰਾ ਸਿੰਘ ਕਰਦਾ ਦਾਨ ਪੁੰਨ ਬਹੁਤਾ ਹੈਸੀ ਖਾਵੰਦਾ ਵੰਡ ਵੰਡਾਇ ਭਾਈ
ਪਰ ਫੇਰ ਭੀ ਮਾਯਾ ਹੋ ਗਈ ਕੱਠੀ ਦਿੱਤੇ ਓਸ ਨੇ ਜਾਲ ਵਿਛਾਇ ਭਾਈ
ਸ਼ਾਨ ਵੇਖ ਕੇ ਡਰੇ ਸਰਦਾਰ ਕਈ ਦਿਲੋਂ ਈਰਖਾ ਇਹੋ ਰਖਾਇ ਭਾਈ
ਠਾਰਾਂ ਸੌ ਛਿਤਾਲੀਏ ਸਾਲ ਅੰਦ੍ਰ ਆਪੋ ਵਿੱਚ ਸਲਾਹ ਪਕਾਇ ਭਾਈ
ਜੋਧ ਸਿੰਘ ਸਰਦਾਰ ਜੋ ਰਾਮਗੜ੍ਹੀਆ ਆਹਲੂ ਵਾਲੀਆ ਫਤ੍ਹੇ ਸਿੰਘ ਗਾਇ ਭਾਈ
*ਰਾਜਾ ਕਾਂਗੜੇ ਵਾਲਾ ਭੀ ਨਾਲ ਰਲਯਾ ਤਿੰਨੇ ਚੜ੍ਹ ਪਏ ਢੋਲ ਵਜਾਇ ਭਾਈ
ਕਿਲ੍ਹਾ ਦੱਖਣੀ ਦਾ ਜਾ ਕੇ ਘੇਰ ਲਿਆ ਦਿੱਤਾ ਐਵੇਂ ਹੀ †ਜੰਗ ਮਚਾਇ ਭਾਈ
ਵੀਹ ਲੱਖ ਰੁਪੱਯਾ ਸੀ ਜਮ੍ਹਾਂ ਓਥੇ ਤਾਰਾ ਸਿੰਘ ਲੜਯਾ ਜ਼ੋਰ ਲਾਇ ਭਾਈ
ਵੀਹ ਦਿਣ ਓਥੇ ਘਮਸਾਨ ਹੋਯਾ ਅੰਤ ਗਏ ਤਿੰਨੇ ਹਾਰ ਖਾਇ ਭਾਈ
ਲਿਆ ਐਵੇਂ ਕਲੰਕ ਕਰਤਾਰ ਸਿੰਘਾ ਲੋਭ ਦਿਲਾਂ ਦੇ ਵਿੱਚ ਵਧਾਇ ਭਾਈ

ਤਾਰਾ ਸਿੰਘ ਦੀ ਦੂਰ ਅੰਦੇਸ਼ੀ

ਠਾਰਾਂ ਸੌ ਉਣਵੰਜਵੇਂ ਸਾਲ ਅੰਦ੍ਰ ਮੇੱਲਾ ਦੀਪ ਮਾਲਾ ਦਾ ਵਿਚਾਰ ਆਏ
ਦੂਰ ਦੂਰ ਤੋਂ ਗੁਰਾਂ ਦੇ ਦਰਸ਼ਨਾਂ ਨੂੰ ਸਾਰੇ ਪੰਥ ਦੇ ਉੱਘੇ ਸਰਦਾਰ ਆਏ
ਬੈਠੇ ਮਿਲ ਕੇ ਪੰਥ ਦੇ ਮੁਖੀਏ ਜਾਂ ਲੱਗਾ ਖ਼ਾਲਸੇ ਦਾ ਦਰਬਾਰ ਆਏ
ਬੈਠਾ ਵਿੱਚ ਤਦੋਂ ਰਣਜੀਤ ਸਿੰਘ ਭੀ ਛੋਟੀ ਉਮਰ ਚੰਗਾ ਹੋਣਹਾਰ ਆਏ
ਤਾਰਾ ਸਿੰਘ ਨੇ ਵੇਖ ਕੇ ਚੰਗੀ ਤਰ੍ਹਾਂ ਕੀਤਾ ਮੁੱਖ ਤੋਂ ਇਉਂ ਉਚਾਰ ਆਏ
‡ਇਹ ਹੋਵੇਗਾ ਬਲੀ ਕਰਤਾਰ ਸਿੰਘਾ ਝੁਕਣ ਬਰਕਤਾਂ ਇਹਦੇ ਦ੍ਵਾਰ ਆਏ

ਤਥਾ

ਇਹ ਖੋਹੂ ਸਰਦਾਰੀਆਂ ਸਾਰਿਆਂ ਤੋਂ ਚਾਰ ਦਿਨ੍ਹਾਂ ਦੇ ਵੱਜੇ ਵਜਾਇ ਲਵੇ
ਮਾਲ ਮੁਲਕ ਲਵੂ ਖੋਹ ਸਾਰਯਾਂ ਦੇ ਖਾ ਪੀ ਤੇ ਵੰਡ ਵੰਡਾਇ ਲਵੇ

---

*ਕਾਂਗੜੇ ਦਾ ਰਾਜਾ ਸੰਸਾਰ ਚੰਦ।

†ਭਾਵੇਂ ਮੁਲਕ ਗੀਰੀ ਵਾਸਤੇ ਸਿੰਘ ਜੱਥੇ ਆਪੋ ਵਿੱਚ ਕਈ ਵਾਰ ਲੜ ਪੈਂਦੇ ਸਨ, ਪਰ ਪੰਥ ਦੀ ਭਲਜਾਈ ਤੇ ਵੈਰੀ ਦੇ ਸੋਧਨ ਵਾਸਤੇ ਸਦਾ ਇਕ ਮੁੱਠ ਰਹਿੰਦੇ ਸਨ।

ਅੱਗੇ ਏਸਦੇ ਤੇਜ਼ ਨ ਟਿਕੂ ਕੋਈ ਮੇਰੀ ਗੱਲ ਸਾਰੇ ਰਿਦੇ ਪਾਇ ਲਵੋ
ਥੋੜ੍ਹੇ ਦਿਨ੍ਹਾਂ ਦੇ ਬਾਹਦ ਕਰਤਾਰ ਸਿੰਘਾ ਏਸੇ ਤਰ੍ਹਾਂ ਹੋਊ ਅਜ਼ਮਾਇ ਲਵੋ

ਵਾਕ ਕਵੀ

ਹੱਸ ਛੱਡਯਾ ਸੁਣ ਸਰਦਾਰਾਂ ਨੇ ਇਹ ਗੱਲ ਵਿੱਚ ਠੱਠੇ ਸਾਰੀ ਪਾਇ ਦਿੱਤੀ
ਪਰ ਏਸਨੇ ਓਸ ਤੇ ਅਮਲ ਕਰਕੇ ਆਖੀ ਮੂੰਹ ਦੀ ਤੋੜ ਚੜ੍ਹਾਇ ਦਿੱਤੀ
ਪਰਜਾ ਆਪਨੀ ਦੇ ਹਰ ਪਿੰਡ ਅੰਦਰ ਦਾਨ ਪੁੰਨ ਸੰਦੀ ਬਰਖਾ ਲਾਇ ਦਿੱਤੀ
ਲੰਗਰ ਖੋਲ੍ਹ ਬੇਅੰਤ ਕਰਤਾਰ ਸਿੰਘਾ ਮਾਯਾ ਖਰਚ ਬੇਅੰਤ ਕਰਾਇ ਦਿੱਤੀ

ਤਥਾ

ਠਾਰਾਂ ਸੌ ਉਨਾਨਵੇਂ ਸਾਲ ਅੰਦਰ ਰਣਜੀਤ ਸਿੰਘ ਭੁਜਾਂ ਫੈਲਾਈਆਂ ਜੀ
ਮੁਲਕ ਮਾਲ ਸਰਦਾਰਾਂ ਦੇ ਖੋਹ ਕਰਕੇ ਮਿਸਲਾਂ ਸਭ ਕਮਜ਼ੋਰ ਕਰਾਈਆਂ ਜੀ
ਤਾਰਾ ਸਿੰਘ ਦੇ ਵੱਲ ਭੀ ਨਿਗ੍ਹਾ ਕੀਤੀ ਫੌਜਾਂ ਦੇਇਕੇ ਜ਼ੋਰ ਚੜ੍ਹਾਈਆਂ ਜੀ
*ਮੋਹਕਮ ਚੰਦਦੀਵਾਨ ਨੇ ਜ਼ੋਰ ਪਾਯਾ ਹੋਈਆਂ ਕਈ ਥਾਂ ਆਣ ਲੜਾਈਆਂ ਜੀ
ਤਾਰਾ ਸਿੰਘ ਉਤੇ ਪਰਜਾ ਖੁਸ਼ ਹੈਸੀ ਰਲ ਹਿੰਮਤਾਂ ਬਹੁਤ ਲਗਾਈਆਂ ਜੀ
ਤਿੰਨ ਵਾਰ ਫੌਜਾਂ ਕਰਤਾਰ ਸਿੰਘਾ ਹਾਰ ਖਾ ਲਾਹੌਰ ਨੂੰ ਆਈਆਂ ਜੀ

ਸਰਦਾਰ ਤਾਰਾ ਸਿੰਘ ਦਾ ਮਰਨਾ

ਠਾਰਾਂ ਸੌ ਦੇ ਚੌਠਵੇਂ ਸਾਲ ਅੰਦਰ ਵੱਾਜਾ ਕਾਲ ਭਗਵਾਨ ਵਜਾਇ ਦਿੱਤਾ
ਵਿੱਚ ਪਲਾਂ ਦੇ ਸੂਰਮਾ ਬਲੀ ਯੋਧਾ ਕੂਚ ਓਸਦਾ ਝੱਟ ਬੁਲਾਇ ਦਿੱਤਾ
ਛੱਡ ਗਿਆ ਉਹ ਮਾਲ ਤੇ ਮੁਲਕ ਸਾਰਾ ਨਾਸਵੰਤ ਇਹ ਜੱਗ ਸੁਨਾਇ ਦਿੱਤਾ
ਸਦਾ ਰਿਹਾ ਨ ਕੋਈ ਕਰਤਾਰ ਸਿੰਘਾ ਨੇਕੀ ਬਦੀ ਰਹਿ ਗਈ, ਜਤਾਇ ਦਿੱਤਾ

ਸਰਦਾਰਨੀ ਰਤਨ ਕੌਰ

ਤਿੰਨ ਪੁੱਤ ਸਰਦਾਰ ਨੇ ਜੀਊਂਦਯਾਂ ਹੀ ਦੇਇਕੇ ਪ੍ਰਗਣੇ ਵੱਖ ਕਰਾਇ ਹੈਸਨ
ਆਪੋ ਆਪਣੇ ਥਾਂ ਉਹ ਮੱਲ ਬੈਠੇ ਫ਼ਿਕਰ ਪਿਛਲੇ ਸਭ ਭੁਲਾਇ ਹੈਸਨ
ਚੌਥਾ ਬੇਟਾ ਹੈਸੀ ਅਜੇ ਬਹੁਤ ਛੋਟਾ ਪਾਸ ਰੱਖਯਾ ਲਾਡ ਲਡਾਇ ਹੈਸਨ
ਮਰ ਗਿਆ ਸਰਦਾਰ ਜਾਂ ਵਿੱਚ ਰਾਹੋਂ ਸਰਦਾਰਨੀ ਕੰਮ ਚਲਾਇ ਹੈਸਨ
ਰਤਨ ਕੌਰ ਹੁਸ਼ਯਾਰ ਦਾਨਾ ਹੈਸੀ ਸਾਰੇ ਸਾਂਭ ਉਸ ਥਾਊਂ ਰਖਾਇ ਹੈਸਨ
ਤਾਰਾ ਸਿੰਘ ਦੇ ਭਾਗ ਕਰਤਾਰ ਸਿੰਘਾ ਓਵੇਂ ਗਏ ਜਿਵੇਂ ਨਾਲ ਆਇ ਹੈਸਨ

---

*ਮੋਹਕਮ ਚੰਦ ਦੀਵਾਨ ਸੋਧਰੇ (ਜ਼ਿਲਾ ਸਿਆਲ ਕੋਟ) ਦਾ ਰਹਿਣ ਵਾਲਾ ਸੀ।

ਥੋੜ੍ਹੇ ਚਿਰ ਪਿਛੋਂ ਰਣਜੀਤ ਸਿੰਘ ਨੇ ਮੋਹਕਮ ਚੰਦ ਦੀਵਾਨ ਚੜ੍ਹਾਇਆ ਜੀ
ਤਾਰਾ ਸਿੰਘ ਮੋਯਾ ਮੁਲਕ ਕਰੋ ਕਬਜ਼ੇ ਫ਼ੌਜ ਲੈ ਦੀਵਾਨ ਜਾਂ ਆਯਾ ਜੀ
ਰਤਨ ਕੌਰ ਨੇ ਵੇਖਕੇ ਬੇਈਮਾਨੀ ਅੱਗੋਂ ਰਤਾ ਨ ਹੌਂਸਲਾ ਢਾਹਯਾ ਜੀ
ਭੇਸ ਬਦਲਕੇ ਫ਼ੌਜ ਦੇ ਨਾਲ ਹੋਈ ਬਾਹਰ ਨਿਕਲ ਕੇ ਜੰਗ ਮਚਾਯਾ ਜੀ
ਅਹੀ ਲੜੀ ਸਰਦਾਰਨੀ ਰਣ ਅੰਦਰ ਮਾਰ ਵੈਰੀਆਂ ਤਈਂ ਹਟਾਯਾ ਜੀ
ਏਨੇ ਚਿਰ ਨੂੰ ਆਪ ਰਣਜੀਤ ਸਿੰਘ ਭੀ *ਫਤੇ ਸਿੰਘ ਨੂੰ ਨਾਲ ਲੈ ਆਯਾ ਜੀ
ਫ਼ੌਜ ਆਪਣੀ ਦੀ ਵੇਖੀ ਦੁਰਦਸ਼ਾ ਜਾਂ ਹੋਰ ਸੋਚਕੇ ਢੱਬ ਚਲਾਯਾ ਜੀ
ਖ਼ਤ ਲਿਖਕੇ ਇਕ ਕਰਤਾਰ ਸਿੰਘਾ ਰਤਨ ਕੌਰ ਦੇ ਪਾਸ ਪੁਚਾਯਾ ਜੀ

ਤਥਾ

ਮੈਂ ਤਾਂ ਆਯਾ ਮੁਕਾਣ ਦੇ ਲਾਹੁਣ ਨੂੰ ਸਾਂ ਤੁਸਾਂ ਐਵੇਂ ਕਿਉਂ ਜੰਗ ਮਚਾਯਾ ਜੀ
ਤਾਰਾ ਸਿੰਘ ਹੈਸੀ ਉਸਤਾਦ ਮੇਰਾ ਮੈਨੂੰ ਓਸ ਨੇ ਜੰਗ ਸਿਖਾਯਾ ਜੀ
ਹੁਕਮ ਕਰੋ, ਤਾਂ ਆਣ ਕੇ ਹੋਵਾਂ ਹਾਜ਼ਰ, ਬੜਾ ਭਾਰਾ ਭਰੋਸਾ ਦਿਵਾਯਾ ਜੀ
ਖਚਰ ਵਿੱਦਯਾ ਰਾਣੀ ਨੇ ਤਾੜ ਲਈ ਓਸੇ ਵੇਲੇ ਉਸ ਲਿਖ ਪੁਚਾਯਾ ਜੀ
"ਪੁੱਤ ਬਣਕੇ ਆਉ ਤਾਂ ਜੀ ਸਦਕੇ" ਸਰਦਾਰਨੀ ਪ੍ਰੇਮ ਜਤਾਯਾ ਜੀ
"ਆਉ ਛੜੀ ਅਸਵਾਰੀ ਕਰਤਾਰ ਸਿੰਘਾ ਨਾਲ ਆਵੇ ਨ ਫੌਜ" ਸੁਨਾਯਾ ਜੀ

ਸਰਦਾਰਨੀ ਨੇ ਰਣਜੀਤ ਸਿੰਘ ਨੂੰ ਬਾਗ਼ ਵਿੱਚ ਉਤਾਰਨਾ

ਕੀਤਾ ਕੂਚ ਰਣਜੀਤ ਸਿੰਘ ਵਕਤ ਓਸੇ ਗਿਆ ਫੌਜ ਦੇ ਤਈਂ ਸਿਖਾਰ ਸਮਝੋ
ਮੇਰੇ ਪਿੱਛੇ ਹੀ ਆਵਨਾ ਕੂਚ ਕਰਕੇ ਦੇਰ ਲਾਵਨੀ ਨ, ਕਰ ਸਾਰ ਸਮਝੋ
ਰਤਨ ਕੌਰ ਬੜੀ ਹੁਸ਼ਯਾਰ ਹੈਸੀ ਦਿੱਤਾ ਬਾਗ਼ ਵਿੱਚ ਬਾਹਰ ਉਤਾਰ ਸਮਝੋ
ਅੰਦਰ ਵੜਨ ਨ ਦਿੱਤਾ ਕਰਤਾਰ ਸਿੰਘਾ ਨੀਤ ਲਈ ਸੀ ਓਸ ਨੇ ਤਾੜ ਸਮਝੋ

ਵਾਕ ਕਵੀ

ਇਕ ਹੱਥੀ ਅੰਮਾਰੀ ਦੇ ਸਣੇ ਚੰਗਾ ਘੋੜੇ ਪੰਜ ਸਭ ਸਾਜ ਸਜਾਕੇ ਜੀ
ਛੇ ਲੱਖ ਨਕਦੀ ਕੁਝ ਹੋਰ ਤੋਹਫ਼ੇ ਉੱਤੇ ਗੱਡਿਆਂ ਦੇ ਲਦਵਾ ਕੇ ਜੀ
ਬਾਹਰ ਭੇਜ ਦਿੱਤੇ ਸਰਦਾਰਨੀ ਨੇ ਨਾਲ ਲਿਖਯਾ ਖ਼ਤ ਬਨਾ ਕੇ ਜੀ

---

*ਫ਼ਤੇ ਸਿੰਘ ਆਹਲੂਵਾਲੀਆ।

ਆਯੋਂ ਪੁੱਤ ਬਣ ਕੇ ਲੈ ਜਾਹ ਇਹ ਹਿੱਸਾ ਕੀਹ ਵੇਖਣਾ ਕਿਲ੍ਹੇ ਦਾ ਆ ਕੇ ਜੀ
ਕੀਹ ਪਿਆ ਕੱਚੇ ਕਿਲ੍ਹੇ ਵਿੱਚ ਏਥੇ ਮੈਂ ਬੈਠੀ ਹਾਂ ਸਿਰ ਛੁਪਾ ਕੇ ਜੀ
ਪਤਾ ਕੱਲ੍ਹ ਕੀਹ ਹੋਣਾ ਕਰਤਾਰ ਸਿੰਘਾ ਸਮਾਂ ਸਭ ਨੂੰ ਛੱਡੇ ਖਪਾ ਕੇ ਜੀ

ਲੜਾਈ

ਹੈਸੀ ਨੀਤ ਰਣਜੀਤ ਸਿੰਘ ਹੋਰ ਧਾਰੀ ਚੀਜ਼ਾਂ ਆਈਆਂ ਸਾਂਭ ਰਖਾਈਆਂ ਜੀ
ਓਸੇ ਵਕਤ ਖਲਾਰ ਕੇ ਫ਼ੌਜ ਗਿਰਦੇ ਤੋਪਾਂ ਕਿਲ੍ਹੇ ਵੱਲ ਝੱਟ ਡਾਹੀਆਂ ਜੀ
ਰਤਨ ਕੌਰ ਇਹ ਵੇਖ ਪਛਤਾਈ ਬਹੁਤੀ ਹੱਥੋਂ ਦੌਲਤਾਂ ਐਵੇਂ ਗੁਵਾਈਆਂ ਜੀ
ਫ਼ੌਜ ਆਪਣੀ ਤਈਂ ਤਯਾਰ ਕਰਕੇ ਅੱਗਾਂ ਕਿਲ੍ਹੇ ਉੱਤੋਂ ਬਰਸਾਈਆਂ ਜੀ
ਜੰਗ ਸ਼ੁਰੂ ਹੋਯਾ ਦੋਹਾਂ ਪਾਸਯਾਂ ਥੀਂ ਦਿਹਾਂ ਮਾਰਕੇ ਬਹੁਤ ਉਡਾਈਆਂ ਜੀ
ਪਰਜਾ ਹੋਈ ਕੱਠੀ ਸਰਦਾਰਨੀ ਦੀ ਹੱਲੇ ਕਰਕੇ ਧੂੜਾਂ ਧੁਮਾਈਆਂ ਜੀ
ਦੋ ਪਹਿਰ ਡਾਢਾ ਘਮਸਾਨ ਹੋਯਾ ਫੌਜਾਂ ਬਾਹਰਲੀਆਂ ਘਬਰਾਈਆਂ ਜੀ
ਰਤਨ ਕੌਰ ਲੜੀ ਕਰਤਾਰ ਸਿੰਘਾ ਤੇ ਦਲੇਰੀਆਂ ਬਹੁਤ ਦਿਖਾਈਆਂ ਜੀ

ਰਣਜੀਤ ਸਿੰਘ ਦਾ ਕਿਲ੍ਹੇ ਤੇ ਕਬਜ਼ਾ

ਤਾਰਾ ਚਮਕਦਾ ਸੀ ਰਣਜੀਤਸਿੰਘ ਦਾ ਮੱਦਦ ਓਸ ਦੀ ਆਪ ਕਰਤਾਰ ਸਮਝੋ
ਦਿਨੋ ਦਿਨ ਇਕਬਾਲ ਚੜ੍ਹਾਈ ਅੰਦ੍ਰ ਦੇਇ ਰਹੇ ਸਨ ਕਰਮ ਬਹਾਰ ਸਮਝੋ
ਤੰਗ ਪੈਕੇ ਫੌਜ ਰਣਜੀਤ ਸਿੰਘ ਦੀ ਹੈਸੀ ਖਾ ਚੱਲੀ ਜਦੋਂ ਹਾਰ ਸਮਝੋ
ਓਸੇ ਵਕਤ ਆ ਹੋਰ ਸਬੱਬ ਬਣਯਾਂ ਸਰਦਾਰਨੀ ਦੇ ਅਹਿਲਕਾਰ ਸਮਝੋ
ਕਰ ਸਾਜ਼ਸ਼ ਨਾਲ ਰਣਜੀਤ ਸਿੰਘ ਦੇ ਹੋਇ ਨਿਮਕ ਹਰਾਮ ਬਦਕਾਰ ਸਮਝੋ
ਬੂਹਾ ਖੋਲ੍ਹ ਦਿੱਤਾ ਓਹਨਾਂ ਕਿਲ੍ਹੇ ਦਾ ਜੀ ਫ਼ੌਜ ਬਾਹਰਲੀ ਨੇ ਵੇਲਾ ਤਾੜ ਸਮਝੋ
ਹਲਾ ਓਤ ਪਾਸੇ ਇੱਕੋ ਵਾਰ ਕੀਤਾ ਚੱਲੀ ਬੂਹੇ ਅੱਗੇ ਤਲਵਾਰ ਸਮਝੋ
ਰਤਨ ਕੌਰ ਇਹ ਵੇਖ ਕਰਤਾਰ ਸਿੰਘਾ ਕਿਲ੍ਹਾ ਛਡਯਾ ਹੋਇ ਲਾਚਾਰ ਸਮਝੋ

ਤਥਾ

ਛੱਪੇ ਪਿੱਟਦੀ ਨਿਮਕ ਹਰਾਮੀਆਂ ਦੇ ਝੱਟ ਪੱਟ ਕੁਝ ਮਾਲ ਉਠਾਇ ਭਾਈ
ਛੋਟੇ ਪੁੱਤ ਨੂੰ ਲੈਕੇ ਨਿਕਲ ਗਈ ਸਭ ਮਾਲ ਤੇ ਮੁਲਕ ਖੁਹਾਇ ਭਾਈ
ਜਾਇ ਵੜੀ ਉਹ ਪਿੰਡ ਬੁੰਗੇਰ ਅੰਦਰ ਸਿਰ ਰੱਬ ਦੀ ਮੰਨ ਰਜ਼ਾਇ ਭਾਈ
ਕਿਲ੍ਹਾ ਸਾਂਭ ਲਿਆ ਰਣਜੀਤ ਸਿੰਘ ਨੇ ਵੱਡਾ ਇਹ ਧ੍ਰੋਹ ਕਮਾਇ ਭਾਈ

ਛਾਯਾ ਰੁੱਖ ਦੀ ਤੇ ਮਾਯਾ ਮਰਦ ਦੀ ਜੀ ਆਵੇ ਨਾਲ ਹੀ ਤੇ ਨਾਲੇ ਜਾਇ ਭਾਈ
ਕਿਸੇ ਗੱਲ ਦਾ ਕੁਝ ਇਤਬਾਰ ਨਾਹੀਂ ਕੋਈ ਖੱਟਦਾ ਤੇ ਕੋਈ ਖਾਇ ਭਾਈ
ਤਾਰਾ ਸਿੰਘ ਸੀ ਅਕਲ ਤੇ ਜ਼ੋਰ ਦੇ ਬਲ ਕੱਠੀ ਕਰਕੇ ਮਾਯਾ ਰਖਾਇ ਭਾਈ
ਆਈ ਕੰਮ ਪ੍ਰਵਾਰ ਦੇ ਮੂਲ ਨ ਓਹ ਪਈ ਲਾਂਭਯੋਂ ਹੀ ਬਿੱਜ ਆਇ ਭਾਈ
ਪੈਂਤੀ ਲੱਖ ਨਕਦੀ ਜੁਵਾਹਿਰਾਤ ਬਹੁਤੀ ਹਾਥੀ ਘੋੜਯਾਂ ਅੰਤ ਨ ਕਾਇ ਭਾਈ
ਲੈ ਗਿਆ ਰਣਜੀਤ ਸਿੰਘ ਫੇਰ ਹੂੜਾ ਠੂਠਾ ਓਹਨਾਂ ਦੇ ਹੱਥ ਫੜਾਇ ਭਾਈ
ਤਾਰਾ ਸਿੰਘ ਦੇ ਘਰ ਨਾਲ ਬੁਰੀ ਕੀਤੀ ਫੋਲਾਂ ਦੁੱਖ ਕੀਹ ਏਥੇ ਲਿਖਾਇ ਭਾਈ
ਪਿਆਰੇ ਰਾਜਯਾਂ ਰਾਜ ਕਰਤਾਰ ਸਿੰਘਾ ਨਹੀਂ ਮਿਹਰ ਮੁਹੱਬਤ ਕਾਇ ਭਾਈ

ਏਸ ਮਿਸਲ ਦਾ ਖ਼ਾਤਮਾ

ਅੱਠ ਲੱਖ ਦਾ ਮੁਲਕ ਤੇ ਜ਼ਰ ਨਕਦੀ ਰਣਜੀਤ ਸਿੰਘ ਸਭ ਸੰਭਾਰਯਾ ਜੀ
ਸੱਤ ਪਿੰਡ ਬਾੱਕੀ ਸਾਰੇ ਰਹਿਣ ਦਿੱਤੇ ਹੋਰ ਸਭ ਕੁਝ ਪਾਰ ਉਤਾਰਯਾ ਜੀ
ਠਾਰਾਂ ਸੌ ਦੇ ਪੈਂਠਵੇਂ ਸਾਲ ਅੰਦ੍ਰ ਚਰਨ ਮਾਲਵੇ ਵਿੱਚ ਜਾਂ ਧਾਰਯਾ ਜੀ
ਗੁੱਜਰ ਸਿੰਘ ਦੇ ਪ੍ਰਗਣੇ*ਖੋਹ ਕਰਕੇ ਕਰ ਉਸ ਨੂੰ ਨੰਗ ਬੈਠਾਰਯਾ ਜੀ
ਠਾਰਾਂ ਸੋ ਸੱਤਤ੍ਰ ਸਾਲ ਅੰਦ੍ਰ ਬੇਦੀ ਊਨੇ ਵਾਲਾ ਚਮਕਾਰਯਾ ਜੀ
ਨਾਮ ਓਸ ਦਾ ਬਿਕ੍ਰਮਾ ਸਿੰਘ ਹੈਸੀ ਕਹਿਰ ਸਿੱਖਾਂ ਦੇ ਉੱਤੇ ਗੁਜ਼ਾਰਯਾ ਜੀ
ਤਾਰਾ ਸਿੰਘ ਦੇ ਪੁੱਤਾਂ ਤੋਂ ਪਿੰਡ ਖੋਹ ਕੇ ਧੱਕ ਓਹਨਾਂ ਨੂੰ ਬਾਹਰ ਨਿਕਾਰਯਾ ਜੀ
ਮਾਲਮੁਲਕਸਭ ਓਹਨਾਂਦਾ ਖੋਹਲਿਆ ਕੀਤੀਬਹੁਤਓਹਨਾਂ ਹਾਲਪਾਹਰਯਾ ਜੀ
ਪਰ ਸੁਣੀ ਨ ਗੱਲ ਰਣਜੀਤ ਸਿੰਘ ਨੇ ਰਲ ਮਿਲ ਕੇ ਘਰ ਉਜਾੜਯਾ ਜੀ
†ਬਾਲੋ ਕੇ ਫਲੌਰ ਦੇ ਪਰਗਣੇ ਜੋ ਜਾ ਓਹਨਾਂ ਤੇ ਝੱਟ ਗੁਜ਼ਾਰਯਾ ਜੀ
ਝੰਡਾ ਸਿੰਘ ਦੀ ਹੁਣ ਔਲਾਦ ਓਥੇ ਹੈ ਵੱਸਦੀ ਲਿਖ ਦਿਖਾਰਯਾ ਜੀ

*ਤਾਰਾ ਸਿੰਘ ਦਾ ਪੁੱਤ੍ਰ ਗੁੱਜਰ ਸਿੰਘ ਸਤਲੁੱਜੋਂ ਪਾਰ ਘੁੰਗਰਾਣ ਬੱਦੋਵਾਲ ਆਦਿਕ ਪਿੰਡਾਂ ਤੇ ਕਾਬਜ਼ ਸੀ, ਮਹਾਰਾਜੇਨੇ ੧੮੬੫ ਨੂੰ ਉਸ ਦੇ ਪਰਗਨੇ ਖੋਹ ਕੇ ਲਾਡੂਏ ਵਾਲੇ ਭਾਈ ਗੁਰਦਿੱਤਸਿੰਘ ਨੂੰ ਦੇ ਦਿੱਤੇ।

†ਜਦ ਬਿਕ੍ਰਮਾ ਸਿੰਘ ਨੇ ਤਾਰਾ ਸਿੰਘ ਦੇ ਪੁੱਤ੍ਰਾਂ ਝੰਡਾ ਸਿੰਘ ਦੁਸੌਂਧਾ ਸਿੰਘ ਪਾਸੋਂ ਪੰਜੇ ਪਿੰਡ ਖੋਹਕੇ ਓਹਨਾਂ ਨੂੰ ਉਜਾੜ ਦਿੱਤਾ, ਤੇ ਓਹਨਾਂ ਮਹਾਰਾਜੇ ਰਣਜੀਤ ਸਿੰਘ ਪਾਸ ਬਹੁਤ ਪੁਕਾਰ ਕੀਤੀ, ਪਰ ਰਣਜੀਤ ਸਿੰਘ ਨੇ ਓਹਨਾਂ ਦੀ ਕੋਈ ਦਾਦ ਨ ਦਿੱਤੀ ਤਦ ਓਹ ਕਰਮਾ ਨੂੰ ਰੋਂਦੇ ਬਾਲੋ ਕੇ ਪ੍ਰਗਣੇ ਫਲੌਰ ਦੇ ਵਿੱਚ ਓਹਨਾਂ ਫ਼ਕੀਰਾਂ ਦੇ ਬੂਹੇ ਜਾ ਡਿਗੇ ਜਿਨ੍ਹਾਂ ਨੂੰ ਤਾਰਾ ਸਿੰਘ ਨੇ ਉਹ ਪਿੰਡ ਧਰਮ ਅਰਥ ਮੁਆਫ਼ੀ ਦਿੱਤਾ ਹੋਯਾ ਸੀ, ਓਹਨਾਂ ਨੇਕ ਦਿਲ ਫ਼ਕੀਰਾਂ ਨੇ ਧਰਮੀ ਸਰਦਾਰ ਦੇ ਪੁੱਤ੍ਰ ਸਮਝ ਕੇ ਅੱਧਾ ਪਿੰਡ ਓਹਨਾਂ ਦੋਹਾਂ ਨੂੰ ਵਾਪਸ ਦੇ ਦਿਤਾ ਜਿੱਥੇ ਓਹਨਾਂ ਦੀ ਔਲਾਦ ਹੁਣ ਤੱਕ ਵੱਸਦੀ ਹੈ।

ਖੇਡੀ·ਸਮੇਂ ਨੇ ਚਾਲ ਕਰਤਾਰ ਸਿੰਘਾ ਕਿਤੇ ਢਾਹਯਾ ਕਿਤੇ ਉਸਾਰਯਾ ਜੀ

ਤਥਾ

ਅਠਾਰਾਂ ਸੌ ਉਨਾਸੀਏਂ ਬਿਕ੍ਰਮੀ ਨੂੰ ਰਤਨ ਕੌਰ ਭੀ ਕੂਚ ਬੁਲਾਇ ਗਈ
ਦੋ ਪਿੰਡ ਬਾਕੀ ਓਹਦੇ ਪਾਸ ਹੈਸਨ ਦੁਖੀ ਹੋਵੰਦੀ ਛੱਡ ਛਡਾਇ ਗਈ
ਉਹ ਭੀ ਜ਼ਬਤ ਕਰ ਲਏ ਰਣਜੀਤ ਸਿੰਘ ਨੇ ਚਾਲ ਸਮੇ ਦੀ ਖੇਡ ਵਖਾਇ ਗਈ
ਗੁੰਮ ਮਿਸਲ ਹੋ ਗਈ ਕਰਤਾਰ ਸਿੰਘਾ ਚਾਰ ਦਿਨ ਦੇ ਵਾੱਜੇ ਵਜਾਇ ਗਈ

ਵਾਕ ਕਵੀ

ਸਦਾ ਸ਼ਾਨ ਨ ਕਿਸੇ ਦਾ ਰਿਹਾ ਬਣਯਾਂ ਇੱਕੋ ਜਿਹਾ ਨ ਸਮਾ ਲੰਘਾਇ ਕੋਈ
ਏਸ ਮਾਯਾ ਦਾ ਕੁਝ ਇਤਬਾਰ ਨਾਹੀਂ ਇਹਨੂੰ ਵੇਖ ਨ ਰਿਦਾ ਫਟਾਇ ਕੋਈ
ਕੋਈ ਅੱਜ ਕੰਗਾਲ ਤੇ ਸ਼ਾਹ ਕੱਲ ਨੂੰ ਅੱਜ ਸ਼ਾਹ ਤੇ ਕੱਲ ਗਦਾਇ ਕੋਈ
ਅੱਜ ਸੁਖੀ ਜੋ ਕੱਲ ਨੂੰ ਦੁਖੀ ਓਹੋ ਹੋਣਾ ਕੱਲ ਕੀਹ, ਭੇਦ ਨ ਪਾਇ ਕੋਈ
ਕੋਈ ਪਾਲ ਦ੍ਰਖ਼ਤ ਤਯਾਰ ਕਰਦਾ ਆ ਨਸੀਬ ਵਾਲਾ ਫਲ ਖਾਇ ਕੋਈ
ਕਈ ਖੱਟਦੇ ਘਾਲ ਦੇ ਮਰ ਜਾਂਦੇ ਪਿੱਛੋਂ ਸਾਂਭ ਆ ਐਸ਼ ਉਡਾਇ ਕੋਈ
ਕਈ ਆੱਸਾਂ ਹੀ ਤੱਕਦੇ ਰਹਿ ਜਾਂਦੇ ਤੋੜ ਫੁੱਲ ਗੁਲਾਬ ਲੈ ਜਾਇ ਕੋਈ
ਛਲ ਰੂਪ ਦੁਨੀਆਂ ਕਰਤਾਰ ਸਿੰਘਾ ਕਿਸੇ ਗੱਲ ਦਾ ਨਹੀਂ ਵਸਾਹਿ ਕੋਈ

## ਸ਼ਜਰਾ ਮਿਸਲ ਡੱਲੇ ਵਾਲੀਆਂ



## (ਨੰ: ੫)-ਮਿਸਲ ਕ੍ਰੋੜੀਆਂ

ਪੰਜਵੀਂ ਮਿਸਲ ਕ੍ਰੋੜੀਆਂ ਕਹਿਣ ਜਿੱਨੂੰ ਕਰਾਂ ਓਸਦਾ ਹਾਲ ਬਿਆਨ ਭਾਈ
ਹੋਈ ਪੰਥ ਦੇ ਵਿੱਚ ਮਸ਼ਹੂਰ ਇਹ ਭੀ ਚੰਗਾ ਵਧਯਾ ਸੀ ਇਹਦਾ ਸ਼ਾਨ ਭਾਈ
ਇਹਦੇ ਨਾਲ ਪੈਦਲ ਅਸਵਾਰ ਆਹੇ ਬਾਰਾਂ ਤੇਰਾਂ ਹਜ਼ਾਰ ਪਛਾਨ ਭਾਈ
ਚਾਲੀ ਲੱਖ ਦਾ ਸਾਂਭਯਾ ਮੁਲਕ ਹੈਸੀ ਵੈਰੀ ਮਾਰ ਕੇ ਵਿੱਚ ਮੈਦਾਨ ਭਾਈ
ਮੋਢੀ ਏਸਦਾ ਪਹਿਲਾ ਸਰਦਾਰ ਸੀ ਜੋ ਪਿੰਡ *ਨਾਰਲੀ ਦਾ ਲਿਹੁ ਜਾਨ ਭਾਈ
ਸ਼ਾਮ ਸਿੰਘ ਸੀ ਓਸਦਾ ਨਾਮ ਸਮਝੋ ਸਖ਼ੀ ਮਰਦ ਚੰਗਾ ਬੁੱਧੀਮਾਨ ਭਾਈ
ਵੇਲੇ ਬੰਦੇ ਬਹਾਦਰ ਦੇ ਓਸਨੇ ਜੀ ਰਲ ਪੰਥ ਦੇ ਨਾਲ ਸਿਆਨ ਭਾਈ
ਬੜੇ ਕਰਕੇ ਕੰਮ ਮਰਦਾਨਗੀ ਦੇ ਪਾਯਾ ਪੰਥ ਅੰਦਰ ਵਡਾ ਮਾਨ ਭਾਈ
ਸੱਤ੍ਰਾਂ ਸੌ ਛਿਆਨਵੇਂ ਬੀਤਯਾ ਜਾਂ ਆਯਾ ਨਾਦਰ ਚੜ੍ਹ ਸ਼ੈਤਾਨ ਭਾਈ
ਓਸ ਹਿਲ ਜੁਲੀ ਵਿੱਚ ਸ਼ਹੀਦ ਹੋਯਾ ਸ਼ਾਮ ਸਿੰਘ ਸਰਦਾਰ ਮਹਾਨ ਭਾਈ
ਪਿੱਛੇ ਓਸ ਦੇ ਪੰਥ ਨੇ ਹੋ ਕੱਠੇ ਭਾਰਾ ਕਰਕੇ ਇੱਕ ਦੀਵਾਨ ਭਾਈ
ਜੱਥੇਦਾਰ ਬਨਾਯਾ ਕਰਮ ਸਿੰਘ ਨੂੰ †ਪੈਜ ਗੜ੍ਹੀਆ ਚਤੁਰ ਸੁਜਾਨ ਭਾਈ
ਮਿਸਲ ਤਈਂ ਵਧਾਯਾ ਏਸ ਨੇ ਭੀ ਕਈ ਮਾਰੇ ਲੁੱਟੇ ਵੱਡੇ ਖ਼ਾਨ ਭਾਈ
ਜੱਥਾ ਵਧਦਾ ਗਿਆ ਕਰਤਾਰ ਸਿੰਘਾ ਕਿਸੇ ਪੱਸਯੋਂ ਨ ਆਈ ਹਾਨ ਭਾਈ

ਕਰਮ ਸਿੰਘ ਦਾ ਮਰਨਾ ਤੇ ਸਰਦਾਰ ਕ੍ਰੋੜਾ ਸਿੰਘ ਦੀ ਸਰਦਾਰੀ

ਠਾਰਾਂ ਸੌ ਦੇ ਦੂਸਰੇ ਸਾਲ ਅੰਦ੍ਰ ਜਦੋਂ ਜ਼ੋਰ ਦੁਰਾਨੀਆਂ ਪਾਯਾ ਸੀ
ਰਲ ਪੰਥ ਨੇ ਗੁਰੂ ਦੀ ਸ਼ਾਨ ਖੱਤਰ ਕਈ ਵਾਰ ਆ ਜੰਗ ਮਚਾਯਾ ਸੀ
ਕਰਮ ਸਿੰਘ ਹੋ ਗਿਆ ਸ਼ਹੀਦ ਓਦੋਂ ਪਿੱਛੋਂ ਫੈਸਲਾ ਪੰਥ ਕਰਾਯਾ ਸੀ
ਦੇਇ ਕਰ ਦਸਤਾਰ ਕ੍ਰੋੜਾ ਸਿੰਘ ਨੂੰ ਜੱਥੇਦਾਰੀ ਦਾ ਕੰਮ ਸੌਂਪਾਯਾ ਸੀ
ਇਹਦਾ ਪਿੰਡ ਲਾਹੌਰ ਦੇ ਜ਼ਿਲੇ ਬਰਕੀ ਮਾਂ ਸੁਲੱਖਣੀ ਏਸ ਨੂੰ ਜਾਯਾ ਸੀ
ਇਹਦੇ ਨਾਂ ਤੇ ਮਿਸਲ ਕਰਤਾਰ ਸਿੰਘਾ ਹੈ ਕ੍ਰੋੜੀਆਂ ਦੀ ਅਖਵਾਯਾ ਜੀ

ਤਥਾ

ਵੇਲੇ ਏਸ ਸਰਦਾਰ ਦੇ ਮਿਸਲ ਤਾਈਂ ਵੱਧਾ ਹੋਯਾ ਸੀ ਬਹੁਤ ਪਛਾਨੀਏਂ ਜੀ
ਵਿੱਚ ਪੰਥ ਦੇ ਮਿਸਲ ਕ੍ਰੋੜਾ ਸਿੰਘ ਦੀ ਸਾਰੇ ਕਹਿਣ ਲੱਗੇ ਪੱਕ ਜਾਨੀਏਂ ਜੀ
ਹੋਈ ਮਿਸਲ ਮਸ਼ਹੂਰ ਕ੍ਰੋੜੀਆਂ ਦੀ ਈਹੋ ਨਾਮ ਰਿਹਾ ਪਿੱਛੇ ਠਾਨੀਏਂ ਜੀ

*ਨਾਰਲੀ ਜਿਲਾ ਲਾਹੌਰ
†ਪੈਜ ਗੜ੍ਹ ਜਿਲਾ ਲਾਹੌਰ

ਮੱਲੇ ਪਰਗਣੇ ਏਸ ਸਰਦਾਰ ਬਹੁਤੇ ਨਾਲ ਜ਼ੋਰ ਵੈਰੀ ਕਰ ਹੱਾਨੀਏਂ ਜੀ
ਠਾਰਾਂ ਸੌ ਦੇ ਸੋਲ੍ਹਵੇਂ ਸਾਲ ਅੰਦਰ ਹੋਯਾ ਜੰਗ ਦ੍ਵਾਬੇ ਦਾ ਮੱਾਨੀਏਂ ਜੀ
ਮਾਰ ਕਰ ਦੀਵਾਨ ਬਿਸ਼ੰਭਰ ਮਲ ਨੂੰ ਦੇਸ ਮੱਲਯਾ ਜ਼ੋਰ ਜਤੱਾਨੀਏਂ ਜੀ
ਫੇਰ ਪਾਰ ਸਤਿਲੁੱਜ ਤੋਂ ਦੂਰ ਜਾ ਕੇ ਕੀਤੀ ਦੇਸ ਉੱਤੇ ਹੁਕਮਰੱਾਨੀਏਂ ਜੀ
ਰਿਹਾ ਸਦਾ ਨ ਕੋਈ ਕਰਤਾਰ ਸਿੰਘਾ ਪਿੱਛੇ ਰਹਿ ਗਏ ਨਾਮ ਨਿਸ਼ੱਾਨੀਏਂ ਜੀ

ਸਰਦਾਰ ਬਘੇਲ ਸਿੰਘ

ਠਾਰਾਂ ਸੌ ਦੇ ਅਠਾਰ੍ਹਵੇਂ ਸਾਲ ਅੰਦਰ ਜੰਗ ਪਾਸ ਤਿਰਾਵੜੀ ਭਾਰ ਹੋਯਾ
ਆਯਾ ਚੜ੍ਹ ਰੁਹੇਲਾ ਗੁਲਾਮ ਕਾਦਰ ਖਹਿਕੇ ਟੱਕਰਾ ਚੰਗਾ ਵਿਚਾਰ ਹੋਯਾ
ਓਥੇ ਗਿਆ ਸ਼ਹੀਦ ਕ੍ਰੋੜਾ ਸਿੰਘ ਹੋ ਮਾਰ ਵੈਰੀਆਂ ਤਈਂ ਸਥਾਰ ਹੋਯਾ
ਪਿੱਛੇ ਓਸਦੇ ਮਿਸਲ ਕ੍ਰੋੜੀਆਂ ਦਾ ਜੱਥੇਦਾਰ ਬਘੇਲ ਸਿੰਘ ਸਾਰ ਹੋਯਾ
ਧਾਰੀ ਵਾਲ ਝਬਾਲ ਦੇ ਰਹਿਣ ਵਾਲਾ ਸਾਂਭ ਮਿਸਲ ਦੇ ਤਈਂ ਸਰਦਾਰ ਹੋਯਾ
ਹੈਸੀ ਬੜਾ ਚਾਲਾਕ ਕਰਤਾਰ ਸਿੰਘਾ ਦਿਨ੍ਹਾਂ ਵਿੱਚ ਵੱਡਾ ਸ਼ਾਨਦਾਰ ਹੋਯਾ

ਤਥਾ

ਕੱਦਾਵਰ ਜੁਵਾਨ ਸਰਦਾਰ ਸੀ ਇਹ ਮੋਹਰੇ ਹੋਕੇ ਜੰਗ ਮਚਾਨ ਵਾਲਾ
ਬੜਾ ਸੂਰਮਾ ਅਤੇ ਦਲੇਰ ਬਾਂਕਾ ਨ ਸੀ ਮੌਤ ਪਾਸੋਂ ਡਰ ਖਾਨ ਵਾਲਾ
ਅੱਖਾਂ ਕੈਰੀਆਂ ਬੜਾ ਹੁਸ਼ਿਆਰ ਹੈਸੀ ਨਿਰਭੈ ਤੇ ਵੱਡੇ ਤਰਾਨ ਵਾਲਾ
ਹੇਰ ਫੇਰ ਕਰਨੇ ਬਹੁਤੇ ਜਾਣਦਾ ਸੀ ਰਾਜ ਨੀਤ ਦੀ ਚੰਗੀ ਪਛਾਨ ਵਾਲਾ
ਤੇਗਾਂ ਚਲਦੀਆਂ ਦੇ ਵਿਚ ਜੋਸ਼ ਖਾਕੇ ਹੱਥੀ ਮਸਤ ਵਾਂਗੂ ਅੱਗੇ ਜਾਨ ਵਾਲਾ
ਹੈਸੀ ਚੋਣਵਾਂ ਯੋਧਾ ਕਰਤਾਰ ਸਿੰਘਾ ਅੜ ਜੰਗ ਅੰਦਰ ਤੇਗਾਂ ਵਾਹਨ ਵਾਲਾ

ਤਥਾ

ਜਿਹਾ ਲੱਗਦਾ ਲਾਉਂਦਾ ਦਾਉ ਤਿਹਾ ਵੇਲਾ ਵੇਖਕੇ ਕੰਮ ਚਲਾਂਦਾ ਰਿਹਾ
ਨਾਦਰ ਸ਼ਾਹ ਤੇ ਅਹਿਮਦ ਦੇ ਹੱਲਯਾਂ ਤੋਂ ਸਮਾ ਤਾੜਕੇ ਲਾਭ ਉਠਾਂਦਾ ਰਿਹਾ
ਦਿੱਲੀ ਵਾਲਯਾਂ ਵਿੱਚ ਵਿਚੋਲਾ ਬਣਕੇ ਠੁਠ ਉਨ੍ਹਾਂ ਦੇ ਤਈਂ ਧੁਮਾਂਦਾ ਰਿਹਾ
*ਫਰਾਂਸੀਸੀਆਂ ਤਈਂ ਭੀ ਹੋ ਮੋਹਰੇ ਝਾੜ ਝੰਬਕੇ ਖੂਬ ਬੈਠਾਂਦਾ ਰਿਹਾ
ਗੰਢੀ ਪਿੱਪਲਾ ਮੂਲ ਦੀ ਹਰ ਗੱਲੇ ਹੈਸੀ, ਚਾਤੁਰੀ ਸਦਾ ਦਿਖਾਂਦਾ ਰਿਹਾ
ਕੰਮ ਪੰਥ ਦੇ ਬਹੁਤ ਕਰਤਾਰ ਸਿੰਘਾ ਹੁਸ਼ਯਾਰੀ ਦੇ ਨਾਲ ਨਬਾਂਹਦਾ ਰਿਹਾ

---

* ਜਾਰਜ ਟਾਮਸਨ।

ਤਥਾ

ਠਾਰਾਂ ਸੋ ਦੇ ਬੀਸਵੇਂ ਸਾਲ ਅੰਦਰ ਸਿੰਘਾਂ ਜਦੋਂ ਸਰੰਦ ਤੇ ਧਾਈ ਕੀਤੀ
ਸ਼ਹਿਰ ਲੁੱਟ ਬਰਬਾਦ ਕਰ ਸੁੱਟਯਾ ਸੀ ਖ਼ਾਨੇ ਖ਼ਾਨਾਂ ਦੇ ਲੁੱਟ ਸਫ਼ਾਈ ਕੀਤੀ
ਦੌਲਤ ਬਹੁਤ ਕ੍ਰੋੜੀਆਂ ਹੱਥ ਆਈ ਕਲਾ ਮਿਸਲ ਦੀ ਰੱਬ ਸਵਾਈ ਕੀਤੀ
ਮੱਲ*ਪਰਗਣੇ ਲਏ ਬਘੇਲ ਸਿੰਘ ਨੇ ਥਾਂ ਥਾਂ ਠਾਣੇ ਬਠਲਾਈ ਕੀਤੀ
ਘੋੜਾ ਫੇਰਆ ਵਿੱਚ ਦੁਾਬੇ ਦੇ ਆ ਹਰਿਆਣੇ ਤੇ ਪੈਰ ਜਮਾਈ ਕੀਤੀ
ਥਾਪੀ ਰਾਜਧਾਨੀ ਓਥੇ ਆਪਨੀ ਜੀ ਮਾਰ ਜ਼ੁਲਮ ਦੀ ਸਫ਼ਾ ਉਠਾਈ ਕੀਤੀ
ਠਾਰਾਂ ਸੋ ਤ੍ਰੇਈਏਂ ਸਾਲ ਅੰਦਰ†ਅਹਿਮਦ ਸ਼ਾਹ ਤੇ ਹੱਥ ਫਿਰਾਈ ਕੀਤੀ
ਮਾਲ ਪਾਸ ਵਟਾਲੇ‡ਬੁਲੰਦ ਖਾਂ ਦਾ ਖੋਹ ਓਸ ਦੀ ਖੁੰਬ ਠਪਾਈ ਕੀਤੀ
ਦਿਨੋ ਦਿਨ ਪ੍ਰਤਾਪ ਵਧਾਇ ਲਿਆ ਰੁੱਖ ਜ਼ੁਲਮ ਦੀ ਜੜ੍ਹ ਪੁਟਾਈ ਕੀਤੀ
ਜਿਹੜੀ ਗੱਲ ਚੁੱਕੀ ਕਰਤਾਰ ਸਿੰਘਾ ਪੂਰੀ ਜਿਵੇਂ ਹੋਈ, ਨਾਲ ਦਾਨਾਈ ਕੀਤੀ

ਹਿੰਦੁਸਤਾਨ ਦਾ ਦੌਰਾ

ਠਾਰਾਂ ਸੋ ਦੇ ਪੰਜੀਏਂ ਸਾਲ ਅੰਦਰ ਦਲ ਖ਼ਾਲਸੇ ਦਾ ਹੋ ਤਯਾਰ ਭਾਈ
ਚੜ੍ਹਯਾ ਖ਼ਾਨਾਂ ਅਮੀਰਾਂ ਦੇ ਸੋਧਨੇ ਨੂੰ ਕੱਠਾ ਹੋਕੇ ਤੀਹ ਹਜ਼ਾਰ ਭਾਈ
ਜਲਾਲਾ ਬਾਦ ਲੁਹਾਰੀ ਨੂੰ ਫਤਹ ਕਰਕੇ ਹਸਨ ਖਾਂ ਪਾਪੀ ਤੁਈਂ ਮਾਰ ਭਾਈ
ਫੇਰ ਪੂਰਬ ਨੂੰ ਸਿੱਧਾ ਦਲ ਹੋਯਾ ਪਾਈ ਜ਼ਾਲਿਮਾਂ ਘਰੀਂ ਪੁਕਾਰ ਭਾਈ
ਮੁਜ਼ੱਫਰਗੜ੍ਹ ਤੇ ਗਾਜ਼ੀਆ ਬਾਦਗਿਰਦੇ ਕੋਇਲਹਾਥਰਸਸ਼ਹਿਰ ਵਿਚਾਰ ਭਾਈ
ਰਾਮ ਪੁਰ ਬ੍ਰੇਲੀ ਤੇ ਕਾਸ ਗੰਜ ਨੂੰ ਫਿਰਿਆ ਖ਼ਾਲਸਾ ਕਰ ਮੁਹਾਰ ਭਾਈ
ਹਥ ਖੁਰਜੇ ਚੰਦੋਸੀ ਤੇ ਮਾਰਯਾ ਜਾ ਲਈਆਂ ਨਜ਼ਰਾਂ ਰੋਹਬ ਦਿਖਾਰ ਭਾਈ
ਫ਼ਰੁਖ਼ਾ ਬਾਦ ਈਸੇ ਖਾਂ ਨੂੰ ਘੇਰਯਾ ਜਾ ਤਿੰਨ ਦਿਨ ਹੋਯਾ ਜੰਗ ਭਾਰ ਭਾਈ
ਅੰਤ ਪਾਇ ਫਤੇ ਕਿਲ੍ਹਾ ਲੁੱਟ ਲਿਆ ਧਨ ਹੱਥ ਆਯਾ ਬੇ ਸ਼ੁਮਾਰ ਭਾਈ
ਬੜੇ ਬੜੇ§ਤੋਹਫ਼ੇ ਓਸ ਸ਼ਹਿਰ ਵਿਚੋਂ ਕਾਬੂ ਕਰ ਲਏ ਏਸ ਸਰਦਾਰ ਭਾਈ
ਮੁੜਯਾ ਖ਼ਾਲਸਾ ਪਿਛ੍ਹਾਂ ਨੂੰ ਰੁਖ਼ ਕਰਕੇ ਪੱਲੇ ਖ਼ਾਨਾਂ ਅਮੀਰਾਂ ਦੇ ਝਾੜ ਭਾਈ
ਸਭ ਤੋਂ ਵੱਧ ਹਿੱਸਾ ਕਰਤਾਰ ਸਿੰਘਾ ਲਿਆ ਏਸ ਸ੍ਰਦਾਰ ਸੰਭਾਰ ਭਾਈ

---

*ਖੁਰਦੀਨਾ, ਕਨੌਰੀ, ਜਮੀਤ ਗੜ੍ਹ, ਛਲੌਦੀ। ਛਲੌਦੀ ਨੂੰ ਅਪਨੀ ਰਾਜਧਾਨੀ ਥਾਪਯਾ

†ਰਾਵੀਓਂ ਲੰਘਦੇ ਨੂੰ, ਦੇਖੋ ਤੀਜਾ ਹਿੱਸਾ ਜੌਹਰ ਖ਼ਾਲਸਾ ਸਫ਼ਾ ੨੦੦

‡ਸਰਬੁਲੰਦ ਖਾਂ ਅਹਿਮਦਸ਼ਾਹ ਦਾ ਬਖ਼ਸ਼ੀ ਸੀ।

§ਹੀਰਾ ਮੋਤੀ ਜਵਾਹਿਰ ਤਾਂ ਸਭ ਸਿੰਘਾਂ ਨ ਬਹੁਤ ਲੁੱਟਿਆ ਪਰ ਸਰਦਾਰ ਬਘੇਲ ਸਿੰਘ ਦੇ ਹੱਥ ਇੱਕ ਛਟੀ ਜਿਸਦੀ ਕੀਮਤ ਤੇਤੀ ਹਜ਼ਾਰ ਸੀ, ਤੇ ਇੱਕ ਹੁੱਕਾ(ਜਿਸਦੀ ਕੀਮਤ ਪੰਜਾਹ ਹਜ਼ਾਰ ਸੀ) ਆਏ ਸਨ।

ਵਾਕ ਕਵੀ

ਏਸੇ ਸਾਲ ਮੁਹੰਮਦ ਖ਼ਾਨ ਤਾਈਂ ਕੱਢ ਤਲਵਨੋ ਬਾਹਰ ਧਕਾਯਾ ਜੀ
ਓਥੇ ਆਪਣੀ ਫ਼ੌਜ ਉਤਾਰ ਕਰਕੇ ਕਿਲ੍ਹਾ ਰਹਿਣ ਦੇ ਲਈ ਬਨਾਯਾ ਜੀ
ਸ਼ਮਸਾ ਬਾਦ ਤੋਂ ਕੱਢ ਦੀਵਾਨ ਸਿੰਘਨੂੰ ਉਹਭੀਪਰਗਣਾ ਨਾਲ ਮਿਲਾਯਾ ਜੀ
ਵੱਡੀ ਹਿੰਮਤ ਕਰ ਕਰਤਾਰ ਸਿੰਘਾ ਜ਼ੋਰ ਮਿਸਲ ਦਾ ਬਹੁਤ ਵਧਾਯਾ ਜੀ

ਰਾਜੇ ਅਮਰ ਸਿੰਘ ਤੇ ਸ੍ਰਦਾਰ ਬਘੇਲ ਸਿੰਘ ਦੀ ਖਟਪਟੀ

ਠਾਰਾਂ ਸੌ ਸਤਾਈਏਂ ਸਾਲ ਚੜ੍ਹਦੇ ਅਮ੍ਰ ਸਿੰਘ ਹੰਕਾਰ ਵਧਾ ਭਾਈ
ਜ਼ੋਰ ਪਾ ਮਝੈਲ ਸਰਦਾਰਾਂ ਦੇ ਜੀ ਕੁਝ ਪਰਗਣੇ ਲਏ ਦਬਾ ਭਾਈ
ਵਿਚੇ ਲਿਆ ਲਪੇਟ ਬਘੇਲ ਸਿੰਘ ਨੂੰ ਠਾਣਾ ਵਿੱਚ ਜਮੀਤ ਗੜ੍ਹ ਪਾ ਭਾਈ
ਸੁਣੀ ਖ਼ਬਰ ਸਰਦਾਰ ਬਘੇਲ ਸਿੰਘ ਨੇ ਦਿਲ ਵਿੱਚ ਕ੍ਰੋਧ ਵਸਾ ਭਾਈ
ਲੈ ਕੇ ਵੀਹ ਹਜ਼ਾਰ ਜੁਵਾਨ ਚੜ੍ਹਯਾ ਪਟਯਾਲੇ ਨੂੰ ਰੁਖ਼ ਰਖਾ ਭਾਈ
ਮਿਸਲਦਾਰ ਸਰਦਾਰ ਭੀ ਰਲੇ ਬਹੁਤੇ ਦੰਦ ਪੀਹ ਕੇ ਜੋਸ਼ ਜਤਾ ਭਾਈ
ਛੱਡ ਪਰਗਣੇ ਦਿਹ,ਦਬਾਇ ਜਿਹੜੇ ਲਿਖ ਰਾਜੇ ਨੂੰ ਰਹੇ ਸਮਝਾ ਭਾਈ
ਕੀਤੀ ਓਸ ਨੇ ਕੁਝ ਪ੍ਰਵਾਹ ਨ ਸੀ ਹਿਰਦੇ ਰਿਹਾ ਸੀ ਮਾਨ ਸਮਾ ਭਾਈ
ਸਗੋਂ ਫ਼ੌਜ ਪਟਯਾਲਯੋ ਚਾੜ੍ਹ ਦਿੱਤੀ ਬਖ਼ਸ਼ੂ ਸਿੰਘ ਹੋਰੀ ਆਇ ਧਾ ਭਾਈ
ਆਯਾ ਨਾਲ ਗ਼ੁਲਾਮ ਰਸੂਲ ਚੜ੍ਹਕੇ ਤੇ ਅਤਾਉੱਲਾ ਭੀ ਗਿਣਾ ਭਾਈ
ਹੋਯਾ ਟਾਕਰਾ ਪਾਸ ਘੁੜਾਮ ਦੇ ਆ ਦੋਵੇਂ ਦਲ ਭਿੜੇ ਜ਼ੋਰ ਲਾ ਭਾਈ
ਤਿੰਨ ਦਿਨ ਰਹੀ ਮੁੱਠ ਭੇੜ ਹੁੰਦੀ ਲੜਨ ਰਾਜੇ ਕੇ ਦਾਉ ਬਚਾ ਭਾਈ
ਦੁਲਚਾ ਸਿੰਘ ਰਦੋਰੀਏ ਦਿਨ ਤੀਜੇ ਲੈ ਬਘੇਲ ਸਿੰਘ ਪਾਸੋਂ ਸਲਾਹ ਭਾਈ
ਸਿੰਘ ਦਸ ਹਜ਼ਾਰ ਮਝੈਲ ਬਾਂਕਾ ਚੱਕਰ ਦੇ ਕੇ ਪਿਛ੍ਹਾਂ ਹਟਾ ਭਾਈ
ਸਿੱਧਾ ਵੱਲ ਪਟਯਾਲੇ ਦੇ ਹੋਇ ਟੁਰਯਾ ਵੇਲਾ ਮਾਰ ਦਾ ਖ਼ੂਬ ਤਕਾ ਭਾਈ
ਏਧਰ ਜ਼ੋਰ ਬਘੇਲ ਸਿੰਘ ਪਾਇ ਦਿੱਤਾ ਦਿੱਤੇ ਫ਼ੌਜ ਦੇ ਪੈਰ ਹਿਲਾ ਭਾਈ
ਜਾਇ ਲੁੱਟਯਾ ਸ਼ਹਿਰ ਸਨੌਰ ਤਾਈਂ ਡਾਢੇ ਲੋਕ ਗਏ ਘਬਰਾ ਭਾਈ
ਰਾਜੇ ਅਮ੍ਰ ਸਿੰਘ ਨੂੰ ਹੋਸ਼ ਆਇ ਗਈ ਕਾਹਨੂੰ ਪਾ ਲਈ ਗਲ ਬਲਾ ਭਾਈ
ਭੰਗਾ ਸਿੰਘ ਥਾਨੇਸਰੀ ਸਿੰਘ ਦੇਸੂ ਦੋਹਾਂ ਨਾਲ ਸਲਾਹ ਮਿਲਾ ਭਾਈ
ਝੱਟ ਪਾਸ ਬਘੇਲ ਸਿੰਘ ਭੇਜ ਦਿੱਤੇ ਸੁਲ੍ਹਾ ਕਰਨ ਦੀ ਕਰਨ ਸਲਾਹ ਭਾਈ
ਲਾਹਲ ਪਿੰਡ ਦੇ ਪਾਸ ਉਹ ਮਿਲੇ ਜਾਕੇ ਫੜ ਘੋੜੇ ਦੀ ਵਾਗ ਠਹਿਰਾ ਭਾਈ
ਚੈਨ ਸਿੰਘ ਨੇ ਕਹਯਾ ਸਰਦਾਰ ਸਾਹਿਬ ਬੱਸ ਕਰੋ ਹੁਣ ਸੋਚ ਦੂਜ੍ਹਾ ਭਾਈ

ਘਰ ਦੂਹੀਂ ਪੱਸੀਂ ਸਤਿਗੁਰੂ ਦਾ ਹੈ ਲਿਆ ਮੁਫ਼ਤ ਨੁਕਸਾਨ ਉਠਾ ਭਾਈ
ਆਪੋ ਵਿੱਚ ਲੜਦੇ ਵੀਰ ਸੋਭਦੇ ਨਹੀਂ ਦਿਹੋ ਵੈਰ ਦੀ ਗੱਲ ਭੁਲਾ ਭਾਈ
ਪਿੰਡ ਛੱਡ ਦੇਵੇ ਰਾਜਾ ਸਾਹਿਬ ਸਾਰੇ ਪੰਥ ਗੁਰੂ ਦਾ ਸੱਕੇ ਭਰਾ ਭਾਈ
ਉਤ੍ਰ ਪਿਆ ਬਘੇਲ ਸਿੰਘ ਥਾਂ ਓਸੇ ਦਿੱਤੀ ਬੰਦ ਲੜਾਈ ਕਰਾ ਭਾਈ
ਅਮ੍ਰ ਸਿੰਘ ਲਿਆ ਕੇ *ਸਾਹਿਬਸਿੰਘ ਨੂੰ †ਸਿੰਘਸਾਹਿਬਦੀਗੋਦੀਬਠਾ ਭਾਈ
ਅਗੋਂ ਲਈ ਪਯਾਰ ਵਧਾਇ ਲਿਆ ਓਸੇ ਥਾਂ ਅੰਮ੍ਰਤ ਛਕਵਾ ਭਾਈ
ਸਦਾ ਲਈ ਬਘੇਲ ਸਿੰਘ ਕਰ ਪੱਖੀ ਗੱਲ ਵਿਗੜੀ ਲਈ ਬਨਾ ਭਾਈ
ਮੁੜ ਆਏ ਮਝੈਲ ਕਰਤਾਰ ਸਿੰਘਾ ਪਿੰਡ ਆਪਣੇ ਸਭ ਛੁਡਾ ਭਾਈ

ਅਬਦੁਲੇ ਵਜ਼ੀਰ ਦੀ ਸਿੱਖ ਰਿਆਸਤਾਂ ਤੇ ਚੜ੍ਹਾਈ

ਕਈ ਸਾਲ ਆਰਾਮ ਦੇ ਬੀਤ ਗਏ ਨ ਵਿੱਚ ਪੰਜਾਬ ਤੂਫ਼ਾਨ ਆਯਾ
ਰਹੀਆਂ ਮਿਸਲਾਂ ਰਾਜ ਕਮਾਂਦੀਆਂ ਜੀ ਨ ਕੋਈ ਕਾਬਲੀ ਚੜ੍ਹ ਪਠਾਨ ਆਯਾ
ਠਾਰਾਂ ਸੌ ਸੈਂਤੀ ਵਿੱਚ ਦਿੱਲੀ ਵਾਲਾ ਚੜ੍ਹ ‡ਸ਼ਾਹਜ਼ਾਦਾ ਨਾਲ ਤਾਨ ਆਯਾ
ਓਹਦੇ ਨਾਲ ਵਜ਼ੀਰ ਅਬਦੁਲੇ ਖ਼ਾਂ ਸੀ ਮੁਲਕ ਸਿੰਘਾਂ ਦੇ ਪਾਸੋਂ ਛੁਡਾਨ ਆਯਾ
ਕੰਬ ਗਈਆਂ ਰਿਆਸਤਾਂ ਉਨ੍ਹਾਂ ਪਾਸੋਂ ਬਹੁਤ ਦਿੱਲੀਉਂ ਜੰਗੀ ਸਾਮਾਨ ਆਯਾ
ਲਈਂਦਾ ਨਜ਼ਰਾਨੇ ਕਰਤਾਰ ਸਿੰਘਾ ਰਖ ਸਿੰਘਾਂ ਦੇ ਵਲ ਧਯਾਨ ਆਯਾ

ਮਿਸਲਾਂ ਵਾਲਯਾਂ ਨੇ ਮਾਲਵੇ ਦੇ ਰਾਈਸਾਂ ਦੀ ਮਦਦ ਤੇ ਜਾਣਾ

ਅਮ੍ਰ ਸਿੰਘ ਬਘੇਲ ਸਿੰਘ ਵਲ ਲਿਖਯਾ ਫ਼ੌਜ ਦਿਲੀ ਵਾਲੀ ਰਹੀ ਆ ਜਲਦੀ
ਕਰੋ ਆ ਵੀਰੋ ਇਮਦਾਦ ਸਾਡੀ ਦਿਹੋ ਇਹ ਤੂਫ਼ਾਨ ਲੰਘਾ ਜਲਦੀ
ਖ਼ਬਰ ਸੁਣਦਯਾਂ ਚੜ੍ਹ ਮਝੈਲ ਪਏ ਵਲ ਮੱਲਵੇ ਕਦਮ ਉਠਾ ਜਲਦੀ
ਆਹਲੂ ਵਾਲੀਏ ਤੇ ਚੜ੍ਹੇ ਰਾਮ ਗੜ੍ਹੀਏ ਤੇ ਕ੍ਰੋੜੀਏ ਨਾਲ ਮਿਲਾ ਜਲਦੀ
ਹੋਇ ਪਾਰ ਸਤਿਲੁਜ ਤੋਂ ਜਿਸ ਵੇਲੇ ਗਿਆ ਸੁਣ ਵਜ਼ੀਰ ਘਬਰਾ ਜਲਦੀ
ਸਦ ਘੱਲਯਾ ਓਸ ਬਘੇਲ ਸਿੰਘ ਨੂੰ ਪੁੱਛੀ ਓਸਦੇ ਪਾਸੋਂ ਸਲਾਹ ਜਲਦੀ
ਕਹਯਾ ਏਸ ਅਗੋਂ, ਸਿੰਘਾਂ ਨਹੀਂ ਮੁੜਨਾ ਤੇਰੀ ਦੇਣਗੇ ਖ਼ਾਕ ਉਡਾ ਜਲਦੀ
ਜੇ ਕਰ ਜਾਨ ਛੁਡਾਵਨੀ ਖ਼ਾਲਸੇ ਤੋਂ ਕੁਝ ਨਜ਼ਰ ਨਿਆਜ਼ ਪੁਚਾ ਜਲਦੀ
ਤ੍ਰਿੰਨ ਲੱਖ ਲਿਆ ਝਾੜ ਓਸ ਪਾਸੋਂ ਦਿੱਤਾ ਦਿੱਲੀ ਦੇ ਵੱਲ ਮੁੜਾ ਜਲਦੀ

---

* ਟਿੱਕਾ ਸਾਹਿਬ।
† ਸਿੰਘ ਸਾਹਿਬ:-ਸਰਦਾਰ ਬਘੇਲ ਸਿੰਘ।
‡ ਸ਼ਾਹਜ਼ਾਦਾ ਫ਼ਰਖੰਦਾ ਬਖ਼ਸ਼।

ਵੰਡ ਖਾਲਸੇ ਲਿਆ ਕਰਤਾਰ ਸਿੰਘਾ ਪਰਤੇ ਪਿਛ੍ਹਾਂ ਨੂੰ ਵਾਗ ਭੁਵਾ ਜਲਦੀ

ਸਿੰਘਾਂ ਨੇ ਦਿੱਲੀ ਤੇ ਚੜ੍ਹਾਈ ਕਰਨੀ

ਅਠਾਰਾਂ ਸੌ ਸੰਤਾਲੀਏਂ ਸਾਲ ਅੰਦ੍ਰ ਸਿੰਘਾਂ ਬੈਠ ਕੇ ਮਤਾ ਪਕਾਯਾ ਜੀ
ਚੜ੍ਹੇ ਖ਼ਾਲਸਾ ਸੋਧੀਏ ਫੇਰ ਪੂਰਬ ਮੂੜ ਹਾਕਿਮਾਂ ਖਰੂਦ ਮਚਾਯਾ ਜੀ
ਦਿੱਲੀ ਹੋਈ ਢਿੱਲੀ ਚਲੋ ਸਾਂਭ ਲਹੀਏ ਰਲ ਮਿਸਲਾਂ ਕੂਚ ਬੁਲਾਯਾ ਜੀ
ਸਿੰਘ ਸੱਠ ਹਜ਼ਾਰ ਕੂ ਹੋ ਟੁਰਯਾ ਵੱਡਾ ਸ਼ਾਨ ਤਰਾਨ ਦਿਖਾਯਾ ਜੀ
ਲੲੀਂਦੇ ਨਜ਼ਰਾਂ ਖੱਾਨਾਂ ਅਮੀਰਾਂ ਪਾਸੋਂ ਜਾ ਦਿੱਲੀ ਤੇ ਮੋਰਚਾ ਲਾਯਾ ਜੀ
ਕੀਹ ਝੱਲਣੀ ਝਾਲ ਦਿਲਵਾਲੀਆਂ ਸੀ ਐਵੇਂ ਥੋੜ੍ਹਾ ਹੀ ਟੱਾਕਰਾ ਪਾਯਾ ਜੀ
ਸਿੰਘ ਦਰ ਅਜਮੇਰੀਉਂ ਹੋਇ ਦਾਖਲ ਖੰਡਾ ਸ਼ਹਿਰ ਅੰਦ੍ਰ ਖੜਕਾਯਾ ਜੀ
ਸ਼ਾਹੂ ਕਾਰ ਅਮੀਰ ਤੇ ਖ਼ਾਨ ਝਾੜੇ ਧਨ ਬੇ ਸ਼ੁਮਾਰ ਹੱਥ ਆਯਾ ਜੀ
ਫੇਰ ਕਿਲ੍ਹੇ ਨੂੰ ਪੌੜੀਆਂ ਜਾਇ ਲਾਈਆਂ ਜੋ ਅੜਯਾ ਮਾਰ ਮੁਕਾਯਾ ਜੀ
ਦਿਨ ਹੁੰਦਯਾਂ ਕਿਲ੍ਹੇ ਦੇ ਵਿੱਚ ਵੜ ਗਏ ਸਿੰਘਾਂ ਅਚਰਜ ਕਰ ਦਿਖਾਯਾ ਜੀ
ਹੂੰਝਾ ਫੇਰਯਾ ਕਿਲ੍ਹੇ ਦੇ ਵਿੱਚ, ਫਿਰਕੇ ਤਰਦਾ ਮਾਲ ਅਸਬਾਬ ਲਦਾਯਾ ਜੀ
ਟਿੱਲੇ ਮਜਨੂੰ ਦੇ ਕਰਤਾਰ ਸਿੰਘਾ ਦਲ ਖ਼ਾਲਸੇ ਨੇ ਡੇਰਾ ਲਾਯਾ ਜੀ

ਵਾਕ ਕਵੀ

ਪਿੱਛੇ ਲਿਖਯਾ ਹੈ ਇਤਿਹਾਸ ਕਾਰਾਂ ਸਿੰਘ ਦਿੱਲੀ ਉੱਤੇ ਫ਼ਤ੍ਹੇ ਪਾ ਕਰਕੇ
ਕਿਲ੍ਹੇ ਵਿੱਚ ਅਫ਼ੋਕ ਹੀ ਜਾਇ ਵੜੇ ਸ਼ਾਹੀ ਫ਼ੌਜ ਦੇ ਤਈਂ ਦਬਾ ਕਰਕੇ
ਖੱਾਲੀ ਤਖ਼ਤ ਉੱਤੇ ਕਬਜ਼ਾ ਜਾਇ ਕੀਤਾ ਬੈਠੇ ਫ਼ੇਰ ਦੀਵਾਨ ਲਗਾ ਕਰਕੇ
ਉੱਤੇ ਤਖਤ ਦੇ ਕਿਨੂੰ ਬੈਠਾਲੀਏ ਜੀ ਇੱਕ ਦੂਜੇ ਨੂੰ ਕਹਿਆ ਸੁਨਾ ਕਰਕੇ
ਕੋਈ ਕਿਸੇ ਨੂੰ ਤੇ ਕੋਈ ਕਿਸੇ ਨੂੰ ਜੀ ਕਹਿਣ ਲਗੇ ਸੀ ਪੱਖ ਰਖਾ ਕਰਕੇ
ਹੋਈ ਪੰਥ ਦੀ ਇੱਕ ਸਲਾਹ ਨ ਸੀ ਸਗੋਂ ਵਿਗੜੇ ਕ੍ਰੋਧ ਵਧਾ ਕਰਕੇ
ਤੇਗਾਂ ਧੂਹਣ ਤੋੜੀ ਗੱਲ ਵਧ ਗਈ ਅੰਤ ਰਾਤ ਪਈ ਉਤੋਂ ਆ ਕਰਕੇ
ਟਿੱਲੇ ਮਜਨੂੰ ਜਾਇ ਕਰਤਾਰ ਸਿੰਘਾ ਸਾਰੇ ਬੈਠ ਗਏ ਡੇਰੇ ਲਾ ਕਰਕੇ

ਤਥਾ

*ਵਿਗੜ ਗਈ ਆਪੋ ਵਿੱਚ ਖਾਲਸੇ ਦੀ ਜੱਸਾ ਸਿੰਘ ਦੇ ਜਹੇ ਦਾਨਾ ਸਾਰੇ

---

* ਜਦ ਸਿੰਘਾਂ ਨੇ ਦਿੱਲੀ ਦਾ ਕਿਲ੍ਹਾ ਫਤ੍ਹੇ ਕਰ ਲਿਆ ਤਦ ਬੈਠਕੇ ਗੁਰਮਤਾ ਕਰਨ ਲਗੇ ਕਿ ਏਥੇ ਤਖ਼ਤ ਤੇ ਕਿਸ ਨੂੰ ਬੈਠਾਈਏ ? ਬਹੁਤਯਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਤਖ਼ਤ ਤੇ ਬਠਾਨ ਲਈ ਰਾਇ ਦਿਤੀ, ਕਿਉਂ ਕਿਓਸਦੇਉੱਤੇ ਸਾਰਾਪੰਥ ਬੜਾ ਖ਼ੁਸ਼ ਸੀ, ਪਰ ਰਾਮਗੜ੍ਹੀਆਂ

ਬਾਕੀ ਨੋਟ ਦੇਖੋ ਸਫ਼ਾ ੫੧ ਪਰ

ਮਾਲ ਦੌਲਤਾਂ ਦੇ ਨਾਲ ਰੱਜ ਲਿਆ ਮੁੜੇ ਪਿਛਾਂ ਨੂੰ ਫਤਹ ਬੁਲਾ ਸਾਰੇ
ਦਿੱਲੀ ਕਰ ਫਤ੍ਹੇ ਪਿਛਾਂ ਮੁੜ ਪਏ ਆਏ ਵੱਲ ਪੰਜਾਬ ਦੇ ਧਾ ਸਾਰੇ
ਸਿੰਘ ਦਸ ਹਜ਼ਾਰ ਕੂ ਰਿਹਾ ਓਥੇ ਹੋਰ ਪਏ ਪੰਜਾਬ ਦੇ ਰਾਹ ਸਾਰੇ
ਕਿਸੇ ਸੋਚਿਆ ਮੂਲ ਨ ਓਸ ਵੇਲੇ ਹੋ ਰਹੇ ਸਨ ਬੇਪ੍ਰਵਾਹ ਸਾਰੇ
ਆ ਵੜੇ ਪੰਜਾਬ ਕਰਤਾਰ ਸਿੰਘਾ ਬਾਦਸ਼ਾਹੀ ਨੂੰ ਹੱਥੋਂ ਗੁਵਾ ਸਾਰੇ

ਤਥਾ

ਓਸ ਵੇਲੇ ਦਿੱਲੀ ਸਿੰਘ ਛੱਡਦੇ ਨ ਹੈਸੀ ਕੌਣ ਫਿਰ ਲੜ ਛੁਡਾਨ ਵਾਲਾ
ਲਈ ਪਈ ਸੀ ਹਿੰਦ ਦੀ ਬਾਦਸ਼ਾਹੀ ਅੱਗੇ ਕੌਣ ਸੀ ਸਿਰ ਉਠਾਨ ਵਾਲਾ
ਸਿੰਘਾਂ ਦੂਰ ਅੰਦੇਸ਼ੀ ਨ ਮੂਲ ਕੀਤੀ ਕੀਤਾ ਕੰਮ ਇਹ ਮੱਤ ਅੰਞਾਨ ਵਾਲਾ
ਬਾਜ਼ੀ ਜਿੱਤ ਹਰਾਈ ਕਰਤਾਰ ਸਿੰਘਾ ਭਾਣਾ ਏਵੇਂ ਹੀ ਸੀ ਭਗਵਾਨ ਵਾਲਾ

ਬਾਦਸ਼ਾਹ ਦੀ ਘਬਰਾਹਟ

ਆਲਿਮ ਸ਼ਾਹ ਸੱਨੀ ਰਾਤ ਬੈਠ ਕਰਕੇ ਕਹਯਾ ਸੋਚ ਵਜ਼ੀਰ ਦੁੜਾਉ ਜਲਦੀ
ਡਾਢੀ ਪਈ ਹੈ ਇਹ ਬਲਾ ਸਾਨੂੰ ਜਿਵੇਂ ਹੋ ਸੱਕੇ ਗਲੋਂ ਲਾਹੁ ਜਲਦੀ
ਕਿਲ੍ਹਾ ਸ਼ਹਿਰ ਉਜਾੜ ਸਫ਼ਾ ਕਰਸਨ ਹੋ ਸੱਕਦਾ ਜਿਵੇਂ ਬਚਾਉ ਜਲਦੀ
ਵੜੇ ਧਾੜਵੀ ਆਣ ਇਹ ਸ਼ਹਿਰ ਅੰਦਰ ਜਿਹੜਾ ਚੱਲਦਾ ਦਾ ਚਲਾਉ ਜਲਦੀ
ਬਾਦਸ਼ਾਹ ਜੋ ਇਨ੍ਹਾਂ ਦਾ ਨਾਲ ਓਹਦੇ ਮੇਲ ਕਰਕੇ ਪਤ ਰਖਾਉ ਜਲਦੀ
ਧਨ ਲੈਣ ਜਿੰਨਾਂ ਕਰਤਾਰ ਸਿੰਘਾ ਦੇਇ ਦੁਵਾ ਕੇ ਬਾਹਰ ਧਕਾਉ ਜਲਦੀ

---

(੫੦ ਸਫੇ ਦੇ ਨੋਟ ਦੀ ਬਾਕੀ)

ਤੇ ਓਹਨਾਂ ਦੇ ਪੱਖੀਆਂ ਨੇ ਜ਼ੋਰ ਦਿੱਤਾ ਕਿ ਸ੍ਰਦਾਰ ਜੱਸਾ ਸਿੰਘ ਰਾਮਗੜੀਏ ਨੂੰ ਬੈਠਾਯਾਜਾਵੇ ਜਿਸਕਰਕੇ ਝਗੜਾ ਹੋ ਪਿਆ ਤੇ ਤਲਵਾਰਾਂ ਦੇ ਕਬਜਿਆਂ ਤਕ ਹੱਥ ਚਲੇ ਗਏ। ਸ੍ਰ: ਜੱਸਾ ਸਿੰਘ ਆਹਲੂਵਾਲੀਆ ਬੜਾ ਦਾਨਾ ਸੀ, ਬਖੇੜਾ ਵਧਦਾ ਵੇਖਕੇ ਵਿੱਚੋਂ ਉੱਠਕੇ ਮਜਨੂੰ ਦੇ ਟਿੱਲੇ ਵਲ ਚਲਾ ਗਿਆ, ਓਸਦੇ ਪਿਛੇ ਹੋਰ ਸ੍ਰਦਾਰ ਭੀ ਚਲੇ ਗਏ, ਤਖਤ ਦੀ ਗੱਲ ਓਥੇ ਹੀ ਛਡ ਦਿਤੀ ਤੇ ਕੁਝ ਦਿਨਾਂ ਪਿੱਛੋਂ ਦੌਲਤਾਂ ਹਥਯਾਰ ਲੈਕੇ ਬਿਨਾਂ ਪੁਛੇ ਪੰਜਾਬ ਦੇ ਰਾਹ ਪਏ। ਪਿਛੇ ਬਘੇਲ ਸਿੰਘ ਖੁਸ਼ਾਲ ਸਿੰਘ ਤਾਰਾ ਸਿੰਘ ਗੈਬਾ ਕਰਮ ਸਿੰਘ ਭਾਗ ਸਿੰਘ ਸਾਹਿਬ ਸਿੰਘ ਆਦਿਕ ਸਰਦਾਰ ਦਸ ਕੁ ਹਜ਼ਾਰ ਜਵਾਨ ਸਣੇ ਰਹਿ ਗਏ।

†ਪਿੱਛੇ ਹਿੱਸੇ ਤੀਸਰੇ ਜੌਹਰ ਖਾਲਸੇ ਵਿੱਚ ਸਫ਼ਾ ੧੧੬ ਤੇ ਲਿਖ਼ਯਾ ਜਾ ਚੁਕਾ ਹੈ ਕਿ ਇਹ ਬੇਗ਼ਮ ਸਿੰਘਾਂ ਦੇ ਘੇਰੇ ਵਿੱਚ ਆ ਗਈ ਸੀ ਅਤੇ ਖ਼ਾਲਸੇ ਦੇ ਦਲ ਨੇ 'ਸਰਧਨਾ' ਜੋ ਇਸਦੀ ਜਾਗੀਰ ਸੀ ਓਸ ਤੇ ਹੱਲਾ ਬੋਲਨਾ ਚਾਹਯਾ ਸੀ, ਪਰ ਇਹ ਸਿੰਘਾਂ ਦੀ ਸ਼ਰਨ ਪੈ ਗਈ ਤੇ ਸਰਦਾਰ ਬਘੇਲ ਸਿੰਘ ਨੇ ਤ੍ਰੀਮਤ ਸਮਝਕੇ ਸਿੰਘਾਂ ਤੋਂ ਏਸ ਨੂੰ ਮੁਆਫ਼ੀ ਦੁਵਾ ਦਿੱਤੀ ਸੀ। ਇਹ ਓਦੋਂ ਦੀ ਵਾਕਿਫ਼ ਸੀ।

### ਵਜ਼ੀਰ ਸਆਦਤ ਅਲੀ

ਹੈਸੀ ਸਿੰਘਾਂ ਦਾ ਜਾਣੂ ਵਜ਼ੀਰ ਚੰਗਾ ਕਹਿੰਦਾ ਬਾਦਸ਼ਾਹ ਐਵੇਂ ਘਬਰਾ ਨਾਹੀਂ
ਇਹ ਦਲ ਹੈ ਬੇ ਮੁਹਾਰ ਫਿਰਦਾ ਕੋਈ ਵਿੱਚ ਇਨ੍ਹਾਂ ਬਾਦਸ਼ਾਹ ਨਾਹੀਂ
ਨਾਲ ਕਿਸ ਦੇ ਜਾ ਸਲਾਹ ਕਰੀਏ ਵਿੱਚ ਇਨ੍ਹਾਂ ਦੇ ਕੋਈ ਦਾਨਾ ਨਾਹੀਂ
ਆਪੋ ਆਪਣੇ ਥਾਂ ਸਭ ਬਾਦਸ਼ਾਹ ਨੇ ਕੋਈ ਕਿਸੇ ਦੀ ਮੰਨ ਮਨਾ ਨਾਹੀਂ
ਇਹ ਬੇਪ੍ਰਵਾਹ ਆਜ਼ਾਦ ਸਾਰੇ ਕੋਈ ਸੱਕਦਾ ਈਨ ਮਨਾ ਨਾਹੀਂ
ਮੁਲਕ ਸਾਂਭਨਾ ਜਾਣਦੇ ਮੂਲ ਨ ਇਹ ਬਹਿੰਦੇ ਇੱਕ ਥਾਂ ਟਿਕ ਟਿਕਾ ਨਾਹੀਂ
ਵੈਰੀ ਮਾਰਨੇ ਲੁੱਟਨਾ ਹਾਕਮਾਂ ਨੂੰ ਇਹਦੇ ਬਿਨ੍ਹਾਂ ਕੋਈ ਹੋਰ ਚਾਹ ਨਾਹੀਂ
ਅੱਗੇ ਕਈ ਵਾਰੀ ਫਿਰ ਫਿਰਾ ਗਏ ਬਹਿੰਦੇ ਕਿਤੇ ਭੀ ਪੈਰ ਜਮਾ ਨਾਹੀਂ
ਅੱਗੇ ਫਤ੍ਹੇ ਕਰਨਾ ਪਿੱਛੋਂ ਛਡੀ ਜਾਣਾ ਇਹਦੇ ਬਿਨ੍ਹਾਂ ਕੋਈ ਹੋਰ ਅਦਾ ਨਾਹੀਂ
ਗਾਹਕ ਦੌਲਤ ਅਤੇ ਸਾਮਾਨ ਦੇ ਨੇ ਤਖ਼ਤ ਮੱਲਨੇ ਦਾ ਰੱਖਦੇ ਚਾ ਨਾਹੀਂ
ਚਲੇ ਜਾਣਗੇ ਸਾਉਣ ਦੇ ਹੜ੍ਹਾਂ ਵਾਂਗੂੰ ਹੋਣਾ ਇਨ੍ਹਾਂ ਦਾ ਕਿਤੇ ਠਹਿਰਾ ਨਾਹੀਂ
ਕਰੋ ਫਿਕਰ ਨ ਮੂਲ ਕਰਤਾਰ ਸਿੰਘਾ ਬਣ ਸੱਕਦੇ ਇਹ *ਬਾਦਸ਼ਾਹ ਨਾਹੀਂ

### ਸਿਮਰੂ ਦੀ ਬੇਗਮ ਨੇ ਸੁਲ੍ਹਾ ਕਰਾਨੀ

ਸਿਮਰੂ ਮੁਲਕ ਫ਼ਰਾਂਸ ਦੇ ਰਹਿਣ ਵਾਲਾ ਬੇਗ਼ਮ ਓਸਦੀ ਬੜੀ ਦਾਨਾ ਸਮਝੋ
ਵਾਕਿਫ਼ ਹੈਸੀ ਸਰਦਾਰ ਬਘੇਲ ਸਿੰਘ ਦੀ ਤੇ ਉਹ ਜਾਣਦੀ ਹੈਸੀ ਸੁਭਾ ਸਮਝੋ
ਓਹਦੀ ਚੱਲਦੀ ਵਿੱਚ ਦਰਬਾਰ ਦੇ ਸੀ ਕਹਿੰਦੀ ਬਾਦਸ਼ਾਹ ਦੇ ਤਾਈਂ ਜਾ ਸਮਝੋ
ਸੁਲ੍ਹਾ ਸਿੰਘਾਂ ਦੇ ਨਾਲ ਕਰਾਇ ਦੇਵਾਂ ਦਿੱਲੀ ਲੁੱਟ ਤੋਂ ਦਿਆਂ ਬਚਾ ਸਮਝੋ
ਬਾਦਸ਼ਾਹ ਤਾਂ ਅੱਗੇ ਹੀ ਲੋੜਦਾ ਸੀ ਕਹਿੰਦਾ ਝੱਬਦੇ ਸੁਲ੍ਹਾ ਕਰਾ ਸਮਝੋ
ਓਹ ਮਿਲੀ ਸਰਦਾਰ ਬਘੇਲ ਸਿੰਘ ਨੂੰ ਸਾਰੀ ਗੱਲ ਦਿੱਤੀ ਸਮਝਾ ਸਮਝੋ
ਬਾਦਸ਼ਾਹ ਸੁਲ੍ਹਾ ਕੀਤੀ ਚਾਹੁੰਦਾ ਹੈ ਬਾਬੇ ਬਾਬਰ ਕੇ ਦੋਵੇਂ ਭਰਾ ਸਮਝੋ
ਜੋ ਆਖੋ ਦੁਵਾ ਦਿਆਂ ਸ਼ਾਹ ਪਾਸੋਂ ਉਹ ਕਰੇ ਨ ਚੂੰ ਚਰਾ ਸਮਝੋ
ਭੋਲੇ ਭਾਲਿਆਂ ਸਿੰਘਾਂ ਨੇ ਮੰਨ ਲਿਆ ਕੁਝ ਸ਼ਰਤਾਂ ਇਹ ਠਹਿਰਾ ਸਮਝੋ

---

* ਇਹ ਵਜ਼ੀਰ ਦੀ ਆਪਣੀ ਰਾਇ ਸੀ, ਪ੍ਰੰਤੂ ਸਿੰਘ ਜਿੱਥੇ ਬੇ ਪ੍ਰਵਾਹ ਸਨ ਓਥੇ ਰਾਜਨੀਤ ਤੋਂ ਭੀ ਅੰਵਾਨ ਨਹੀਂ ਸਨ, ਓਹ ਵੇਲਾ ਸਿੰਘਾਂ ਦੇ ਤਖ਼ਤ ਮੱਲ ਕੇ ਬਹਿਜਾਣ ਦਾ ਨਹੀਂ ਸੀ ਕਿਉਂਕਿ ਓਸ ਵੇਲੇ ਦੇ ਹਾਕਿਮ ਪਰਜਾ ਤੇ ਸਖ਼ਤ ਜ਼ੁਲਮ ਕਰ ਰਹੇ ਸਨ, ਸਿੰਘ ਜ਼ੁਲਮ ਦੇ ਮਿਟਾਉਨ ਤੇ ਜ਼ਾਲਮ ਦੇ ਖਪਾਉਣ ਲਈ ਕਦੀ ਕਦੀ ਦਸ ਵਿੱਚ ਦੌਰਾ ਕਰਦੇ ਸਨ ਅਤੇ ਸਿੰਘ ਲੁੱਟ ਮਾਰ ਦੇ ਚਾਹਵਾਨ ਨਹੀਂ ਸਨ।

ਦੇਵੇ ਨਜ਼ਰਾਂ ਭਾਰੀਆਂ ਖ਼ਾਲਸੇ ਨੂੰ ਬਾਦਸ਼ਾਹ ਹੰਕਾਰ ਗੁਵਾ ਸਮਝੋ
ਹੋਰ ਗੁਰ ਅਸਥਾਨ ਜੋ ਵਿੱਚ ਦਿੱਲੀ ਉਹ ਬਾਦਸ਼ਾਹ ਦੇਇ ਬਨਵਾ ਸਮਝੋ
ਜਿਵੇਂ ਖ਼ਾਲਸਾ ਚਾਹਿ ਬਣਵਾ ਲਵੇ ਕੋਈ ਕਰੇ ਨ ਰੋਕ ਰੁਕਾ ਸਮਝੋ
ਜੇ ਇਹ ਸ਼ਰਤਾਂ ਹੋਣ ਮੰਨਜ਼ੂਰ ਸ਼ਾਹ ਨੂੰ ਸਿੰਘ ਕਰਨ ਨ ਛੇੜ ਛੜਾ ਸਮਝੋ
ਨਹੀਂ ਤਾਂ ਦਿੱਲੀ ਦੀਆਂ ਕਰਤਾਰ ਸਿੰਘਾ ਇੱਟਾਂ ਜਾਵਾਂਗੇ ਅਸੀਂ ਉਡਾ ਸਮਝੋ

ਤਥਾ

ਇਹਦੇ ਵਿਚ ਕੀਹ ਸ਼ਾਹ ਦਾ ਵਿਗੜਦਾ ਸੀ ਜਾਇ ਬੇਗ਼ਮ ਹਾਲ ਸੁਨਾਯਾ ਜੀ
ਓਹ ਸੁਣ ਕੇ ਬੜਾ ਹੀ ਖ਼ੁਸ਼ ਹੋਯਾ *ਅਲਹਮਦੁੱਲਿਲਾ ਸੁਨਾਯਾ ਜੀ
ਓਹਨੂੰ ਖ਼ਤਰਾ ਤਖ਼ਤ ਦਾ ਪਿਆ ਹੈਸੀ ਰੱਬ ਓਸਦੇ ਤਈਂ ਬਚਾਯਾ ਜੀ
ਦਿੱਲੀ ਹੱਥ ਆਈ ਪਈ ਸਿੰਘਾਂ ਦੇ ਸੀ ਪੰਥ ਕੁਝ ਨ ਸੋਚ ਸੁਚਾਯਾ ਜੀ
ਥੋੜੀ ਗੱਲ ਉਤੇ ਖ਼ੁਸ਼ ਹੋਇ ਬੈਠੇ ਹਥੋਂ ਦਿੱਲੀ ਦਾ ਤਖ਼ਤ ਗੁਵਾਯਾ ਜੀ
ਬਾਦਸ਼ਾਹ ਨੇ ਕਰ ਮਨਜ਼ੂਰ ਗੱਲਾਂ ਮੁਲਾਕਾਤ ਦਾ ਵਕਤ ਠਹਿਰਾਯਾ ਜੀ
ਕਿਲ੍ਹੇ ਵਿੱਚ ਵਡਾ ਦਰਬਾਰ ਲੱਗਾ ਸ਼ਾਹ ਪੰਥ ਦੇ ਤਈਂ ਬੁਲਾਯਾ ਜੀ
ਲੱਡੂ ਦੇਇ ਦੇਇ ਵੇਖ ਕਰਤਾਰ ਸਿੰਘਾ ਪੰਥ ਬੱਚਯਾਂ ਵਾਂਗ ਵਰਾਯਾ ਜੀ

ਸਿੰਘਾਂ ਦੀ ਬਾਦਸ਼ਾਹ ਨਾਲ ਮੁਲਾਕਾਤ

ਸੱਜ ਧੱਜ ਦੇ ਨਾਲ ਸਰਦਾਰ ਸਾਰੇ ਹੋ ਕਿਲ੍ਹੇ ਦੇ ਵੱਲ ਅਸਵਾਰ ਚੱਲੇ
ਸਿੱਧੇ ਸਾਫ਼ ਦਸਤਾਰੇ ਲਿਬਾਸ ਸਾਦੇ ਤੋੜੇ ਚੱਕਰਾਂ ਪਹਿਨ ਹਥਯਾਰ ਚੱਲੇ
ਬਾਂਕੇ ਸੂਰਮੇ ਗੁਰੂ ਗੋਬਿੰਦ ਸਿੰਘ ਦੇ ਸਿੱਧੇ ਦਾੜ੍ਹੇ ਮੁਛਹਿਰਯਾਂ ਤਾੜ ਚੱਲੇ
ਕੱਦਾਵਰ ਦਲੇਰ ਤੇ ਸ਼ੇਰ ਸਾਰੇ ਬੀਰ ਰਸ ਦਾ ਕਰ ਸ਼ਿੰਗਾਰ ਚੱਲੇ
ਜਤੀ ਸਤੀ ਭਜਨੀਕ ਦਾਤਾਰ ਯੋਧੇ ਨੂਰ ਚਿਹਰਯਾਂ ਤੇ ਚਮਕਾਰ ਚੱਲੇ
ਅੱਖੀਂ ਲੱਾਲੀਆਂ ਦਿਲੀਂ ਖ਼ੁਸ਼ਹਾਲੀਆਂ ਸਨ ਪੂਰੇ ਰੋਅਬ ਅੰਦਰ ਖ਼ਬਰਦਾਰ ਚੱਲੇ
ਚੱਲੇ ਸੋਧ ਅਰਦਾਸ ਨਿਸ਼ਾਨ ਖੁੱਲ੍ਹੇ ਸਤਿ ਸ੍ਰੀ ਅਕਾਲ ਜੈਕਾਰ ਚੱਲੇ
ਬੀਰ ਰਸ ਤੇ ਸ਼ਾਂਤ ਕਰਤਾਰ ਸਿੰਘਾ ਕੱਠੇ ਹੋਕੇ ਰੂਪ ਸੁਵਾਰ ਚੱਲੇ

ਤਥਾ

ਚੱਲੇ ਮਜਨੂੰ ਟਿੱਲੇ ਤੋਂ ਸਿੰਘ ਚੜ੍ਹਕੇ ਵੱਲ ਕਿਲ੍ਹੇ ਦੇ ਛੱਡ ਨਿਸ਼ਾਨ ਅੱਗੇ
ਜੁੜੇ ਖ਼ਾਲਸਾ ਪੰਥ ਦੇ ਵੇਖਨੇ ਨੂੰ ਦਿਲਵਾਲੀਏ ਰਾਹਾਂ ਤੇ ਆਨ ਅੱਗੇ

*ਖ਼ੁਦਾ ਦਾ ਸ਼ੁਕਰ

ਭਾਗਾ ਸਿੰਘਾਂ ਦਾ ਤੇਜ ਪ੍ਰਤਾਪ ਡਿੱਠਾ ਦਬ ਰਹੇ ਹਿੰਦੂ ਮੁਸਲਮਾਨ ਅੱਗੇ
ਬੀਰ ਰਸ ਦੇ ਪੁਤਲੇ ਬਣੇ ਸਾਰੇ ਫਿੱਕੇ ਪੈ ਰਹੇ ਖ਼ਾਨ ਪਠਾਨ ਅੱਗੇ
ਚੜ੍ਹਤਲ ਵੇਖ ਕੇ ਸਿੰਘ ਸਰਦਾਰਾਂ ਵਾਲੀ ਪਾਣੀ ਹੋ ਵਗੇ ਆਕੜਖ਼ਾਨ ਅੱਗੇ
ਦੰਗ ਹੋ ਰਹੇ ਵੇਖਕੇ ਸੂਰਤਾਂ ਨੂੰ ਖਾ ਸ਼ਰਮਾਂ ਸਿਰ ਝੁਕਾਨ ਅੱਗੇ
ਵਾਹ ਵਾਹ ਦੀ ਪਈ ਆਵਾਜ਼ ਆਵੇ ਜਿਹੜੇ ਰਾਹ ਥਾਣੀ ਸਿੰਘ ਜਾਨ ਅੱਗੇ
ਵੱਡੇ ਜਾਹੁ ਜਲਾਲ ਦੇ ਨਾਲ ਸਾਰੇ ਫਤ੍ਹੇ ਕਿਲ੍ਹੇ ਦੇ ਜਾ ਗਜਾਨ ਅੱਗੇ
ਬਾਹਰ ਆਣ ਅਮੀਰ ਵਜ਼ੀਰ ਬਹੁਤੇ ਸਿੰਘ ਸਾਹਿਬਾਂ ਤਈਂ ਲੈ ਜਾਨ ਅੱਗੇ
ਉਤਰ ਘੋੜਯਾਂ ਉੱਤੋਂ ਕਰਤਾਰ ਸਿੰਘਾ ਬੈਠੇ ਜਾ ਸਰਦਾਰ ਸੁਜਾਨ ਅੱਗੇ

ਬਾਦਸ਼ਾਹ ਦੀ ਮੁਲਾਕਾਤ

ਵੇਖ ਬਾਦਸ਼ਾਹ ਕੰਬਦਾ ਦਿਲ ਵਿੱਚੋਂ ਰੰਗ ਚਿਹਰੇ ਦੇ ਕਈ ਵਟਾਵੰਦਾ ਜੀ
ਮੁਲਾਕਾਤ ਸਰਦਾਰਾਂ ਦੇ ਨਾਲ ਕੀਤੀ ਬੜਾ ਅਦਬ ਅਦਾਬ ਰਖਾਵੰਦਾ ਜੀ
ਹੀਰੇ ਮੋਤੀ ਜੁਵਾਹਿਰ ਤੇ ਜਿਗਾ ਤੋੜੇ ਕੰਠੇ ਕੜੇ ਤੇ ਹਾਰ ਮੰਗਾਵੰਦਾ ਜੀ
ਸਿਰੋ ਪਾਉ ਸਰਦਾਰਾਂ ਦੇ ਕੀਮਤੀ ਬਹੁ ਹੱਥਯਾਰ ਅਜਾਇਬ ਟਿਕਾਵੰਦਾ ਜੀ
ਢੇਰ ਬਸਤਰਾਂ ਸ਼ਸਤਰਾਂ ਲਾ ਦਿੱਤੇ ਜੱਥੇਦਾਰਾਂ ਨੂੰ ਹੱਥੀਂ ਪਹਿਨਾਵੰਦਾ ਜੀ
ਦਰਜੇ ਵਾਰ ਦੇਇ ਕੇ ਸਿਰੋ ਪਾਉ ਸਭ ਨੂੰ ਬੱਕੀ ਸਿੰਘਾਂ ਦੇ ਤਈਂ ਵੰਡਾਵੰਦਾ ਜੀ
ਨਜ਼ਰਾਂ ਦਿੱਤੀਆਂ ਸਾਰੇ ਦਰਬਾਰ ਨੇ ਭੀ ਸ਼ਾਹ ਮਾਯਾ ਦਾ ਜਾਲ ਵਿਛਾਵੰਦਾ ਜੀ
ਦਿਲੀ ਲਈ ਬਚਾ ਕਰਤਾਰ ਸਿੰਘਾ ਸਿੰਘਾਂ ਭੋਲਯਾਂ ਤਈਂ ਵਰਾਵੰਦਾ ਜੀ

ਵਾਕ ਕਵੀ

ਤੋਹਫ਼ੇ ਨਜ਼ਰਾਂ ਲੈ ਕੇ ਖ਼ਾਲਸੇ ਨੇ ਵਾਗ ਕਿਲ੍ਹੇ ਦੇ ਵਿੱਚੋਂ ਭੁਵਾਇ ਲਈ
ਬਿੱਲੀ ਬਣ ਕੇ ਆਲਿਮ ਸ਼ਾਹ ਸੱਨੀ ਦਿੱਲੀ ਸਿੰਘਾਂ ਦੇ ਪਾਸੋਂ ਬਚਾਇ ਲਈ
ਖੁੰਝ ਵੇਲਯੋਂ ਖ਼ਾਲਸਾ ਪੰਥ ਗਿਆ ਬਾਜ਼ੀ ਜਿੱਤ ਕੇ ਮੁਫ਼ਤ ਹਰਾਇ ਲਈ
ਢਿੱਲੀ ਕਰ ਦਲੀਲ ਤੇ ਛੱਡ ਦਿੱਲੀ ਕਿੱਲੀ ਗਰਦਨ ਵਿੱਚ ਠੁਕਾਇ ਲਈ
ਰਾਜਨੀਤ ਦੀ ਕੁਝ ਨ ਸੋਚ ਕੀਤੀ ਖਿੱਲੀ ਜਗਤ ਦੇ ਵਿੱਚ ਪੁਵਾਇ ਲਈ
ਦਿੱਲੀ ਛੱਡ ਕੇ ਤਦੋਂ ਕਰਤਾਰ ਸਿੰਘਾ ਚਿੱਲੀ ਸਿਰ ਗ਼ੁਲਾਮੀ ਉਠਾਇ ਲਈ

ਤਥਾ

ਤੋਹਫ਼ੇ ਨਜ਼ਰਾਂ ਸਿੰਘ ਹੱਥਯਾਰ ਲੈਕੇ ਵਾਗ ਵੱਲ ਪੰਜਾਬ ਉਠਾ ਆਏ
ਤਾਰਾ ਸਿੰਘ ਬਘੇਲ ਸਿੰਘ ਰਹੇ ਪਿਛੇ ਬੱਕੀ ਦਿੱਲੀ ਨੂੰ ਛੱਡ ਛਡਾ ਆਏ
ਲੈਂਦੇ ਨਜ਼ਰਾਂ ਖ਼ੱਾਨਾਂ ਅਮੀਰਾਂ ਪਾਸੋਂ ਗੰਢਾਂ ਭਾਰੀਆਂ ਕਰ ਕਰਾ ਆਏ

ਵੜੇ ਆਣ ਪੰਜਾਬ ਕਰਤਾਰ ਸਿੰਘਾ ਤਖ਼ਤ ਦਿੱਲੀ ਦਾ ਹੱਥੋਂ ਗੁਵਾ ਆਏ

### ਸਰਦਾਰ ਬਘੇਲ ਸਿੰਘ ਨੇ ਗੁਰਦੁਆਰਿਆਂ ਦੀ ਸੇਵਾ ਕਰਨੀ

ਪਿੱਛੇ ਰਿਹਾ ਸ੍ਰਦਾਰ ਬਘੇਲ ਸਿੰਘ ਜਾਂ ਬੇਗ਼ਮ ਸਮਰੂ ਦੀ ਅਕਲ ਦੁੜਾਇ ਭਾਈ
ਬਾਦਸ਼ਾਹ ਨੂੰ ਆਖ ਸਰਦਾਰ ਤਾਈਂ ਕੋਤਵਾਲੀ ਇਖ਼ਤਯਾਰ ਦੁਵਾਇ ਭਾਈ
ਸਿੰਘ ਚਾਰ ਹਜ਼ਾਰ ਕੂ ਨਾਲ ਹੈਸੀ ਖ਼ਰਚ ਨਿੱਤ ਦਾ ਸ਼ਾਹ ਦੁਵਾਇ ਭਾਈ
ਡੇਰੇ ਸਬਜ਼ ਮੰਡੀ ਲਾਏ ਖ਼ਾਲਸੇ ਨੇ ਚੁੰਗੀ ਸ਼ਹਿਰ ਦੀ ਸਾਰੀ ਉਗਰਾਹਿ ਭਾਈ
ਓਸ ਸਮੇ ਅੰਦ੍ਰ ਸਰਦਾਰ ਸਾਹਿਬ ਗੁਰਦ੍ਵਾਰੇ ਸਾਰੇ ਬਨਵਾਇ ਭਾਈ
ਸੀਸ ਗੰਜ ਜੋ ਚਾਂਦਨੀ ਚੌਕ ਅੰਦਰ ਨੌਮ ਗੁਰੂ ਜੀ ਦਾ ਥਾਨ ਆਹਿ ਭਾਈ
ਬਣੀ ਹੋਈ ਮਸੀਤ ਸੀ ਓਸ ਥਾਂ ਤੇ ਸਿੰਘ ਸਾਹਿਬ ਗਿਰਾਵਨੀ ਚਾਹਿ ਭਾਈ
ਮੁਸਲਮਾਨ ਸਾਰੇ ਸੁਣ ਭੜਕ ਪਏ ਦੰਗਾ ਕਰਨ ਦੀ ਕਰ ਸਲਾਹਿ ਭਾਈ
ਚਾਲ ਵਿਗੜੀ ਵੇਖ ਬਘੇਲ ਸਿੰਘ ਨੇ ਹੋਰ ਸਿੰਘ ਸਰਦਾਰ ਬੁਲਾਇ ਭਾਈ
ਹੁੰਦੀ ਪੰਥ ਦੀ ਫੇਰ ਚੜ੍ਹਾਈ ਸੁਣਕੇ ਪਏ ਵਿੱਚ ਆ ਬਹੁਤ ਦਾਨਾਇ ਭਾਈ
ਗੁਰਦਵਾਰਾ ਓਹਨਾਂ ਬਣਵਾਇ ਦਿੱਤਾ ਕੁਝ ਮਸਜਿਦ ਪਿਛ੍ਹਾਂ ਹਟਾਇ ਭਾਈ
ਮਾਤਾ ਸੁੰਦ੍ਰੀ ਤੇ ਸਾਹਿਬ ਕੌਰ ਜਿੱਥੇ ਰਹੀਆਂ ਗੁਰੂ ਜੀ ਤੋਂ ਪਿੱਛੋਂ ਆਇ ਭਾਈ
ਤੀਜਾ*ਬੰਗਲਾ ਸਾਹਿਬ ਹਰਕ੍ਰਿਸ਼ਨਗੁਰਦਾ ਭਾੜ ਗੰਜ ਦੇਪਾਸ ਗਿਣਾਇ ਭਾਈ
ਚੌਥਾ ਧੜ ਗੁਰ ਨੌਮ ਸਸਕਾਰ ਦਾ ਥਾਂ ਜੋ ਰਕਾਬ ਗੰਜ ਹੁਣ ਸਦਾਇ ਭਾਈ
ਪੰਜਵਾਂ ਮਜਨੂੰ ਦੇ ਟਿੱਲੇ ਖੜਾ ਕੀਤਾ ਯਾਦਗਾਰ ਦਾ ਝੰਡਾ ਝੁਲਾਇ ਭਾਈ
ਆਦਿ ਗੁਰੂ ਤੇ ਛੇਵੇਂ ਸਤਿਗੁਰੂ ਜੀ ਜਿੱਥੇ ਉੱਤਰੇ ਸਹਿਜ ਸੁਭਾਇ ਭਾਈ
ਮੋਤੀ ਬਾਗ਼ ਛੇਵਾਂ ਗੁਰਥਾਨ ਸਮਝੋ ਦਸਮ ਗੁਰ ਬੈਠੇ ਜਿੱਥੇ ਜਾਇ ਭਾਈ
ਬਾਹਿਰ ਦਿੱਲੀ ਪੁਰਾਣੀਓਂ ਦਮਦਮਾ ਜੀ ਦਸਮ ਗੁਰੂ ਨੇ ਚੋਜ ਦਿਖਾਇ ਭਾਈ
ਹਾਥੀ ਮਸਤ ਤੇ ਮਹਿਆਂ ਲੜਾ ਕਰਕੇ ਦਿੱਤਾ ਹਾਥੀ ਦੇ ਤਈਂ ਹਰਾਇ ਭਾਈ
ਰਚੇ ਬਾਲਾ ਜੀ ਸਾਹਿਬ ਨਦੀ ਕੰਢੇ ਗੁਰ ਅੱਠਵੇਂ ਜਿੱਥੇ ਸਮਾਇ ਭਾਈ
ਮਾਤਾ ਸੁੰਦ੍ਰੀ ਤੇ ਸਾਹਿਬ ਕੌਰ ਦੇ ਭੀ ਦਿਹੁਰੇ ਓਸ ਥਾਂ ਤੇ ਚੁਣਵਾਇ ਭਾਈ
ਗੁਰਦਵਾਰੇ ਇਹ ਸਾਰੇ ਤਯਾਰ ਕਰਕੇ ਸੇਵਾਦਾਰ ਦਿੱਤੇ ਬਠਲਾਇ ਭਾਈ

---

*ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਜਦੋਂ ਦਿੱਲੀ ਆਏ ਤੇ ਰਾਜੇ ਜੈ ਸਿੰਘ ਪਾਸ ਉੱਤਰੇ ਅਤੇ ਜਿੱਥੇ ਫੇਰ ਦਿੱਲੀ ਵਿੱਚ ਬੀਮਾਰੀ ਹੈਜ਼ੇ ਦਾ ਜ਼ੋਰ ਪੈ ਜਾਨ ਵੇਲੇ ਆਪ ਨੇ ਚਰਨ ਧੋਕੇ ਆਖਯਾ ਸੀ, ਕਿ ਜੋ ਏਸ ਹੌਜ਼ ਵਿੱਚੋਂ ਚਰਨਾਮ੍ਰਤ ਲਏਗਾ ਉਹ ਬੀਮਾਰੀ ਤੋਂ ਬਚ ਰਹੇਗਾ।ਓਸ ਥਾਂ ਦਾ ਨਾਮ ਹੁਣ ਬੰਗਲਾ ਸਾਹਿਬ ਹੈ।

ਚੱਲੇ ਜਿਸ ਤਰ੍ਹਾਂ ਕਾਰ ਨਿਰਬਾਹ ਹੋਵੇ ਸਭ ਨਾਲ ਜਗੀਰਾਂ ਲਗਾਇ ਭਾਈ
ਮਾਹ ਅੱਠ ਲੱਗੇ ਕਰਤਾਰ ਸਿੰਘਾ ਸਿਰੇ ਕੰਮ ਇਹ ਸਾਰੇ ਚੜ੍ਹਾਇ ਭਾਈ

ਸਰਦਾਰ ਬਘੇਲ ਸਿੰਘ ਤੇ ਓਸ ਦੇ ਸਾਥੀਆਂ ਨੇ ਦਿੱਲੀ ਛੱਡ ਆਉਣੀ

ਲੱਗੀ ਸਿੰਘਾਂ ਨੂੰ ਖਿੱਚ ਆ ਦਰਸ਼ਨਾ ਦੀ ਝੱਟ ਪੱਟ ਕਰ ਲਈਆਂ ਤਯਾਰੀਆਂ ਜੀ
ਮੁਲਾਕਾਤ ਹੋਈ ਆਖ਼ਰੀ ਕਿਲ੍ਹੇ ਅੰਦਰ ਨਜ਼ਰਾਂ ਬਾਦਸ਼ਾਹ ਫੇਰ ਗੁਜ਼ਾਰੀਆਂ ਜੀ
ਦਿੱਤਾ ਨਕਦ ਪੰਜਾਹ ਹਜ਼ਾਰ ਦਮੜਾ ਹੋਰ ਕੀਤੀਆਂ ਮਿੰਨਤ ਦਾਰੀਆਂ ਜੀ
ਕੂਚ ਕਰ ਪੰਜਾਬ ਨੂੰ ਸਿੰਘ ਆਏ ਨ ਦੂਰ ਅੰਦੇਸ਼ੀਆਂ ਧਾਰੀਆਂ ਜੀ
ਮਰ ਮਾਰ ਕੇ ਬਾਜ਼ੀਆਂ ਜਿੱਤੀਆਂ ਜੋ ਬਿਨ੍ਹਾਂ ਸੋਚ ਦੇ ਸਿੰਘਾਂ ਨੇ ਹਾਰੀਆਂ ਜੀ
ਭਾਣਾ ਇਹੋ ਸੀ ਰੱਬ ਕਰਤਾਰ ਸਿੰਘਾ ਸੋਚਾਂ ਪਈਆਂ ਤੇਨੂੰ ਕਾਹਨੂੰ ਭਾਰੀਆਂ ਜੀ

ਹੋਰ ਗੱਲਾਂ

ਦਿੱਲੀ ਛਡ ਬਘੇਲ ਸਿੰਘ ਚਲਾ ਆਯਾ ਏਸੇ ਤਰ੍ਹਾਂ ਸੀ ਭਾਣਾ ਕਰਤਾਰ ਦਾ ਜੀ
ਹਰਿਆਣੇ ਦੇ ਵਿੱਚ ਆ ਰਹਿਣ ਲੱਗਾ ਬਾਕੀ ਉਮਰ ਦੇ ਦਿਣ ਗੁਜ਼ਾਰਦਾ ਜੀ
ਮਰ ਗਿਆ ਸਰਦਾਰ *ਗੁਲਾਬ ਸਿੰਘ ਜਾਂ ਓਹਦੇ †ਮੁਲਕ ਤੇ ਹੱਥ ਜਾ ਮਾਰਦਾ ਜੀ
ਕੀਤੀ ਦੌਲਤ ਬੇਸ਼ੁਮਾਰ ਕੱਠੀ ਰੰਗ ਵੇਖਯਾ ਖ਼ੂਬ ਸੰਸਾਰ ਦਾ ਜੀ
ਚਾਰ ਦਿਣਾਂ ਦੀ ਧੂੜ ਧੁਮਾਈ ਚੰਗੀ ਮੁਖ ਵੇਖਯਾ ਨਾਹਿੰ ਪ੍ਰਵਾਰ ਦਾ ਜੀ
ਅੱਗੋਂ ਵਧੀ ਨ ਜਦ ਕਰਤਾਰ ਸਿੰਘਾ ਬੂਟਾ ਸੁੱਕ ਗਿਆ ਗੁਲਜ਼ਾਰ ਦਾ ਜੀ

ਸਰਦਾਰ ਬਘੇਲ ਸਿੰਘ ਦੇ ਮਰੇ ਪਿਛੋਂ ਮਾਲ ਮੁਲਕ ਦੀ ਬਰਬਾਦੀ

ਅਠਾਰਾਂ ਸੌ ਉਨਾਹਠ ਨੂੰ ਗੁਜ਼ਰ ਗਿਆ ਨਾਮਵਰ ਵੱਡਾ ਸਰਦਾਰ ਭਾਈ
ਵਾਰਸ ਕੋਈ ਨ ਮਾਲ ਤੇ ਦੌਲਤਾਂ ਦਾ ਪਿੱਛੇ ਛੱਡ ਗਿਆ ਸੰਸਾਰ ਭਾਈ
ਮੁਲਕ ਮੱਲ ਲਿਆ ਰਣਜੀਤ ਸਿੰਘ ਨੇ ਜਦ ਰਿਹਾ ਨ ਕੋਈ ਹੱਕਦਾਰ ਭਾਈ
ਰਾਮ ਕੌਰ ਅਤੇ ਰਤਨ ਕੌਰ ਦੂਜੀ ਰਹੀਆਂ ਦੋ ਸੁਵਾਣੀਆਂ ਸਾਰ ਭਾਈ
ਦੋ ਲੱਖਦੇ ‡ਪਰਗਣੇ ਰਹਿ ਗਏ ਰਾਮ ਕੌਰ ਦੇ ਪਾਸ ਨਿਹਾਰ ਭਾਈ
ਤਿੰਨ ਲੱਖ ਦੇ ¶ਪਰਗਣੇ ਲੈ ਬੈਠੀ ਰਤਨ ਕੌਰ ਦੂਜੀ ਓਹਦੀ ਨਾਰ ਭਾਈ
ਠਾਰਾਂ ਸੌ ਤ੍ਰੈਹਠ ਨੂੰ ਮਹਾਰਾਜੇ ਖ਼ੁਰਦੀਨ ਦਾ ਪਰਗਣਾ ਭਾਰ ਭਾਈ
ঃঃਜੋਧ ਸਿੰਘ ਨੂੰ ਖੋਹ ਕੇ ਦੇਇ ਦਿੱਤਾ ਰਤਨ ਕੌਰ ਹੋ ਰਹੀ ਲਚਾਰ ਭਾਈ

---

*ਗੁਲਾਬ ਸਿੰਘ ਭੰਗੀ।
†ਤਰਨ ਤਾਰਨ, ਸਿਰਹਾਲੀ, ਸਭਰਾ ਇਹ ਪ੍ਰਗਣੇਂ ਮੱਲ ਲਏ।
‡ ਦੁਾਬੇ ਵਿੱਚ ਸ਼ਾਮ ਚੁਰਾਸੀ ਤੇ ਹਰਿਆਣਾ ਰਾਮ ਕੌਰ ਪਾਸ।
¶ਛਲੌਦੀ, ਖ਼ੁਰਦੀਨ, ਬਹਿਲੋਲ ਪੁਰ, ਸਤਿਲੁਜ ਤੋਂ ਪਾਰ ਰਤਨ ਕੌਰ ਪਾਸ। ঃঃਜੋਧ ਸਿੰਘ ਕਲਸੀਆ।

ਬੀਰ ਭਾਨ ਨੂੰ ਦੇਇ ਬਹਿਲੋਲ ਪੁਰਾ ਦਿੱਤੇ ਓਸਦੇ ਠਾਣੇ ਬੈਠਾਰ ਭਾਈ
ਠਾਰਾਂ ਸੌ ਦੇ ਛਿਆਠਵੇਂ ਸਾਲ ਅੰਦਰ ਜਦੋਂ ਨਾਲ ਅੰਗ੍ਰੇਜ਼ ਸਰਕਾਰ ਭਾਈ
ਬੱਝਾ ਹੱਦ ਬੰਨਾ ਦੋਹਾਂ ਧਿਰਾਂ ਅੰਦਰ ਰਾਮ ਕੌਰ ਦਾ ਮੁਲਕ ਸੰਭਾਰ ਭਾਈ
ਦੋ ਪਿੰਡ ਦੇਇ ਓਹਨੂੰ ਕਰਤਾਰ ਸਿੰਘਾ*ਮਾਲ ਸਾਂਭ ਲਿਆ ਬੇਸ਼ੁਮਾਰ ਭਾਈ

ਤਥਾ

ਰਾਮਕੌਰ ਚਲੀ ਗਈ ਲੁਧਿਆਣੇ ਲੌਣੀ ਅਖਟਰ ਪਾਸ ਪੁਕਾਰ ਕੀਤੀ
ਜੋਧ ਸਿੰਘ ਪਾਸੋਂ ਖੁਰਦੀਨ ਖੋਹਕੇ ਦਿੱਤਾ ਓਸਨੂੰ ਚੰਗੀ ਵਿਚਾਰ ਕੀਤੀ
ਉੱਨੀ ਸੌ ਦੇ ਪੰਜਵੇਂ ਸਾਲ ਮੋਈ ਸਾਰੀ ਦੌਲਤ ਜ਼ਬਤ ਸਰਕਾਰ ਕੀਤੀ
†ਰਤਨਕੌਰ ਪਹਿਲਾਂ ਮਰ ਗਈ ਹ ਸੀ ਇਹ ਸ਼ਾਖ ਭੀ ਖ਼ਤਮ ਕਰਤਾਰ ਕੀਤੀ
ਕਈ ਫਲਦੇ ਤੇ ਕਈ ਸੁੱਕ ਜਾਂਦੇ ਕਾਦਰ ਕੁਦਰਤ ਦੀ ਇਹੋ ਕਾਰ ਕੀਤੀ
ਮਿਸਲ ਖ਼ਤਮ ਹੋਈ ਕਰਤਾਰ ਸਿੰਘਾ ਯਾਦਗਾਰ ਇਹ ਲਿਖ ਤਯਾਰ ਕੀਤੀ

## ਸ਼ਜਰਾ ਮਿਸਲ ਕ੍ਰੋੜੀਆਂ

ਸ਼ਾਮ ਸਿੰਘ(ਪਿੰਡ ਨਾਰਲੀ ਜ਼ਿਲਾ ਲਾਹੌਰ)
|
ਕਰਮ ਸਿੰਘ (ਪੈਜਗੜ੍ਹੀਆ ਖੱਤ੍ਰੀ)
|
ਕ੍ਰੋੜਾ ਸਿੰਘ (ਪਿੰਡ ਬਰਕੀ ਜ਼ਿਲਾ ਲਾਹੌਰ)
|
ਸ੍ਰਦਾਰ ਬਘੇਲ ਸਿੰਘ(ਝਬਾਲ ਜ਼ਿਲਾ ਅੰਮ੍ਰਿਤਸਰ)
|
‡ਜੋਧ ਸਿੰਘ (ਕਲਸੀਆ ਜ਼ਿਲਾ ਲਾਹੌਰ)

*ਦੋ ਲੱਖ ਦਾ ਮੁਲਕ, ਚੌਤੀ ਲੱਖ ਨਕਦ, ਚਾਰ ਤੋਪਾਂ।

†ਰਤਨ ਕੌਰ ਸੰਮਤ ੧੮੭੭ ਵਿਚ ਗੁਜਰੀ ਤੇ ਓਸਦਾ ਮਾਲ ਸਰਕਾਰ ਅੰਗ੍ਰੇਜ਼ੀ ਨੇ ਆਪਨੇ ਕਬਜ਼ੇ ਕੀਤਾ, ਰਤਨ ਕੌਰ ਦੇ ਖਜ਼ਾਨੇ ਵਿਚੋਂ ਬੇਸ਼ੁਮਾਰ ਹੀਰਾ, ਮੋਤੀ, ਚੂਨੀਆਂ, ਜੁਵਾਹਿਰਾਤ ਨਿਕਲੀ ਜਿਸਨੇ ਵੇਖਣ ਵਾਲੇ ਹੈਰਾਨ ਕਰ ਦਿਤੇ। ਸੋਨੇ ਚਾਂਦੀ ਦਾ ਭੀ ਅੰਤ ਨਹੀਂ ਸੀ। ਜੁਵਾਹਰੀਆਂ ਨੇ ਓਸ ਵੇਲੇ ਓਸ ਮਾਲ ਦੀ ਕੀਮਤ ਬਹੱਤ੍ਰ ਲੱਖ ਪਾਈ ਸੀ, ਓਹਨਾਂ ਵਿਚ ਇੱਕ ਹੁੱਕਾ ਜਿਸਦਾ ਕੀਮਤ ਪੰਜਾਹ ਹਜ਼ਾਰ ਪਈ ਤੇ ਇਕ ਕੰਠਾ ਜਿਸ ਦੀ ਕੀਮਤ ਦੋ ਲੱਖ ਤੇ ਇਕ ਛੱਟੀ ਜਿਸਦ ਕੀਮਤ ਚੌਤੀ ਹਜ਼ਾਰ ਪਈ ਸੀ, ਇਹੋ ਜਹੀਆਂ ਬੇਕੀਮਤੀ ਚੀਜ਼ਾਂ ਸਰਦਾਰ ਬਘੇਲ ਸਿੰਘ ਮਰ ਮਾਰਕੇ ਇਕੱਠੀਆਂ ਕੀਤੀਆਂ ਸਨ, ਬਿਨ੍ਹਾਂ ਔਲਾਦ ਦੇ ਐਵੇਂ ਗਈਆਂ।

‡ਸ੍ਰਦਾਰ ਜੋਧ ਸਿੰਘ ਨੇ ਮਗਰੋਂ ਆਪਣੀ ਮਿਸਲ ਵੱਖਰੀ ਕਰ ਲਈ ਜਿਸਦਾ ਨਾਮ ਮਿਸਲ ਕਲਸੀਆਂ ਹੋ ਗਿਆ।

# (ਨੰ: ੬)-ਮਿਸਲ ਕਲਸੀਆਂ

ਇਹ ਮਿਸਲ ਹੈ ਸ਼ਾਖ਼ ਕ੍ਰੋੜੀਆਂ ਦੀ ਇਹਨੂੰ ਓਸੇ ਦੇ ਨਾਲ ਮਿਲਾਵੰਦਾ ਹਾਂ
ਜਿਵੇਂ ਓਸ ਤੋਂ ਵੱਖਰੀ ਹੋਇ ਗਈ ਸਾਰਾ ਖੋਲ੍ਹਕੇ ਭੇਦ ਲਿਖਾਵੰਦਾ ਹਾਂ
ਮਿਸਲ ਕਲਸੀਆਂ ਦੀ ਜਿਵੇਂ ਨਾਮ ਹੋਯਾ ਯਾਦਗਾਰ ਦੇ ਲਈ ਸੁਨਾਵੰਦਾ ਹਾਂ
ਸਮੇ ਬੀਤ ਗਏ ਹੈਨ ਕਰਤਾਰ ਸਿੰਘਾ ਯੱਸ ਪੰਥ ਦਾ ਸਮਝ ਕੇ ਗਾਵੰਦਾ ਹਾਂ

### ਸਰਦਾਰ ਗੁਰਬਖਸ਼ ਸਿੰਘ

ਸੂਬੇ ਖ਼ਾਨ ਬਹਾਦੁਰ ਜ਼ੁਲਿਮ ਕਰਕੇ ਜਦੋਂ ਦੇਸ ਦੇ ਤਾਈਂ ਰੁਵਾਯਾ ਸੀ
ਪਰਜਾ ਤੰਗ ਪੰਜਾਬ ਦੀ ਬਹੁਤ ਹੋਈ ਸੂਬੇ ਜ਼ੁਲਮ ਤੂਫ਼ਾਨ ਚੜ੍ਹਾਯਾ ਸੀ
ਹਿੰਦੂ ਰਹੇ ਸਨ ਹੋ ਕਮਜ਼ੋਰ ਬਹੁਤੇ ਸ਼ਰ੍ਹਾ ਵਾਲਯਾਂ ਸ਼ੋਰ ਮਚਾਯਾ ਸੀ
ਸਿਖ ਪੰਥ ਨੇ ਦੇਸ ਤੇ ਧਰਮ ਖ਼ਾਤਰ ਖੰਡਾ ਜ਼ੁਲਮ ਦੇ ਸਾਹਵੇਂ ਉਠਾਯਾ ਸੀ
ਬੇਸ਼ੁਮਾਰ ਕੁਰਬਾਨੀਆਂ ਹੋਈਆਂ ਸਨ ਹਠ ਖ਼ਾਲਸੇ ਬੜਾ ਨਿਭਾਹਯਾ ਸੀ
ਓਸ ਸੱਜਰੇ ਖ਼ੂੰਨ ਕੁਰਬਾਨੀਆਂ ਦੇ ਮੁਰਦੇ ਰੂਹਾਂ ਦੇ ਤਾਈਂ ਜਗਾਯਾ ਸੀ
ਲੋਕ ਆ ਆ ਪੰਥ ਦੇ ਨਾਲ ਮਿਲਦੇ ਸੂਬੇ ਜ਼ੋਰ ਭਾਵੇਂ ਬੜਾ ਲਾਯਾ ਸੀ
ਪੰਥ ਓਸ ਪਾਸੋਂ ਦੱਬ ਸਕਯਾ ਨ ਦੇਸ ਰੁੜ੍ਹਦਾ ਸਗੋਂ ਬਚਾਯਾ ਸੀ
ਓਸ ਸਮੇ ਅੰਦ੍ਰ ਦਿਲੋਂ ਜੋਸ਼ ਖਾਕੇ ਸ਼ਰਨ ਪੰਥ ਦੀ ਚੱਲ ਇਹ ਆਯਾ ਸੀ
ਪਿੰਡ ਕਲਸੀਆਂ ਜ਼ਿਲੇ ਲਹੌਰ ਅੰਦ੍ਰ ਭਾਈ ਬੰਦ ਕਈ ਨਾਲ ਲਿਆਯਾ ਸੀ
*ਅੰਮ੍ਰਤ ਛਕ ਗੁਰਬਖ਼ਸ਼ ਸਿੰਘ ਨਾਮ ਹੋਯਾ ਸੰਧੂ ਗੋਤ ਦਾ ਜੱਟ ਸੁਨਾਯਾ ਸੀ
ਵਿੱਚ ਪੰਥ ਦੇ ਰਹਿ ਕਰਤਾਰ ਸਿੰਘਾ ਦਿਣੋ ਦਿਨ ਰਸੂਖ਼ ਵਧਾਯਾ ਸੀ

### ਤਥਾ

ਕਰਮ ਸਿੰਘ ਸਰਦਾਰ ਜੋ ਪੈਜ ਗੜ੍ਹੀਆ ਓਹਦੇ ਨਾਲ ਰਲ ਜੰਗ ਮਚਾਂਦਾ ਰਿਹਾ
ਮੋਹਰੇ ਹੋ ਮੈਦਾਨ ਦੇ ਵਿੱਚ ਲੜਦਾ ਮਾਰ ਵੈਰੀਆਂ ਤਈਂ ਮੁਕਾਂਦਾ ਰਿਹਾ
ਮਾਰ ਹਾਕਿਮਾਂ ਜ਼ਾਲਿਮਾਂ ਜ਼ਿੱਦੀਆਂ ਨੂੰ ਦੌਲਤ ਆਪਣੇ ਪਾਸ ਰਖਾਂਦਾ ਰਿਹਾ
ਜੱਥੇਦਾਰ ਛੋਟਾ ਕਰਤਾਰ ਸਿੰਘਾ ਬਣ ਜੱਥੇ ਦੇ ਤਈਂ ਵਧਾਂਦਾ ਰਿਹਾ

---

*ਭਾਈ ਮਣੀ ਸਿੰਘ ਜੀ ਤੋਂ ੧੭੮੨ ਬਿਕ੍ਰਮੀ ਵਿੱਚ ਅੰਮ੍ਰਤ ਛਕਯਾ ।

ਤਥਾ

ਠਾਰਾਂ ਸੌ ਦੇ ਸੋਲ੍ਹਵੇਂ ਸਾਲ ਅੰਦ੍ਰ ਜ਼ੋਰ ਜਦੋਂ ਮਝੈਲਾਂ ਸੰਭਾਰਯਾ ਜੀ
ਦੀਨਾ ਬੇਗ਼ ਦ੍ਰਾਬੇ ਦਾ ਮਾਰ ਹਾਕਿਮ ਵੰਡ ਦੇਸ ਲਿਆ, ਕਬਜ਼ਾ ਡਾਰਯਾ ਜੀ
ਓਸ ਵਕਤ ਸਰਦਾਰ ਗੁਰਬਖ਼ਸ਼ ਸਿੰਘ ਨੇ ਹੱਥ ਆਪਣਾ ਵੱਖਰਾ ਮਾਰਯਾ ਜੀ
ਇੱਕ ਲੱਖ ਦਾ ਪਰਗਣਾ ਮੱਲ ਲਿਆ ਓਹਦਾ ਨਾਮ ਬੰਬੇਲੀ ਉਚਾਰਯਾ ਜੀ
ਲਏ ਨੌਕਰ ਰੱਖ ਅਸਵਾਰ ਬਹੁਤੇ ਹੌਲੀ ਹੌਲੀ ਪਸਾਰ ਪਸਾਰਯਾ ਜੀ
ਦਿਨੋ ਦਿਨ ਵਧਯਾ ਕਰਤਾਰ ਸਿੰਘਾ ਇਕਬਾਲ ਨੇ ਮੂੰਹ ਦਿਖਾਰਯਾ ਜੀ

ਸਰਦਾਰ ਕਰਮ ਸਿੰਘ ਦਾ ਸ਼ਹੀਦ ਹੋਣਾ ਤੇ ਕ੍ਰੋੜਾ ਸਿੰਘ ਨੇ ਜੱਥੇਦਾਰ ਬਣਨਾ

ਅਠਾਰਾਂ ਸੌ ਅਠਾਰਾਂ ਨੂੰ ਜੰਗ ਅੰਦ੍ਰ ਲੜ ਪਾਸ ਮਜੀਠੇ ਦੇ ਜਾਨ ਭਾਈ
ਕਰਮ ਸਿੰਘ ਸਰਦਾਰ ਸ਼ਹੀਦ ਹੋਯਾ ਪਿੱਛੇ ਪੰਥ ਨੇ ਕਰ ਪਛਾਨ ਭਾਈ
ਜਥੇਦਾਰ ਕਰੋੜਾ ਸਿੰਘ ਕੀਤਾ ਸੂਰ ਬੀਰ ਵੱਡਾ ਬੁੱਧੀ ਵਾਨ ਭਾਈ
ਵਧੀ ਦੋਸਤੀ ਨਾਲ ਗੁਰਬਖ਼ਸ਼ ਸਿੰਘ ਦੇ ਦੋਵੇਂ ਹੋਇ ਰਹੇ ਇੱਕ ਜਾਨ ਭਾਈ
ਓਹਦੇ ਨਾਲ ਇਹਦਾ ਪ੍ਰਤਾਪ ਵਧਯਾ ਲਾਹਿ ਵੈਰੀਆਂ ਦੇ ਰਲ ਘਾਨ ਭਾਈ
ਲੁੱਟੇ ਪੰਥ ਨੇ ਖ਼ਾਨ ਅਮੀਰ ਸਾਰੇ ਵਿੱਚ ਜਾ ਜਾ ਕੇ ਹਿੰਦੁਸਤਾਨ ਭਾਈ
ਮਾਲ ਏਸ ਦੇ ਭੀ ਹੱਥ ਬਹੁਤ ਆਯਾ ਚੰਗਾ ਹੋਇ ਬੈਠਾ ਧਨਵਾਨ ਭਾਈ
ਠਾਰਾਂ ਸੌ ਦੇ ਉੱਨੀਏਂ ਸਾਲ ਅੰਦਰ ਸੀ ਕਸੂਰੀਏ ਲੁੱਟੇ ਪਠਾਨ ਭਾਈ
ਓਦੋਂ ਏਸ ਨੇ ਭੀ ਹੱਥ ਰੰਗ ਲਏ *ਕਰ ਲਿਆ ਦੋ ਸੌ ਜੁਵਾਨ ਭਾਈ
ਲੁੱਟੀ ਵੀਹ ਨੂੰ ਜਦੋਂ ਸਰੰਦ ਸਿੰਘਾਂ ਦੇਸ ਮੱਲਯਾ ਓਹ ਮਹਾਨ ਭਾਈ
ਛਛਰੌਲੀ ਸਿਆਲਬਾ ਏਸ ਨੇ ਭੀ ਮੱਲ ਲਏ ਤਦੋਂ ਜ਼ੋਰ ਠਾਨ ਭਾਈ
ਰੱਖੀ ਮਿਸਲ ਦੀ ਨੀਂਹ ਕਰਤਾਰ ਸਿੰਘਾ ਹੋ ਕ੍ਰੋੜੀਆਂ ਤੋਂ ਵੱਖ, ਜਾਨ ਭਾਈ

ਸਰਦਾਰ ਜੋਧ ਸਿੰਘ ਦੀ ਸਰਦਾਰੀ

ਠਾਰਾਂ ਸੌ ਇਕੱਤੀਏਂ ਸਾਲ ਅੰਦਰ †ਮਰ ਗਿਆ ਹੋ ਕਰ ਬੀਮਾਰ ਸਮਝੋ
ਹੈ ਬੰਬੇਲੀ ਦੇ ਵਿੱਚ ਸਮਾਧ ਬਣੀ ਯਾਦਗਾਰ ਰਹਿ ਗਈ ਸੰਸਾਰ ਸਮਝੋ
ਮਰੇ ਪਿਤਾ ਪਿੱਛੋਂ ਜੋਧ ਸਿੰਘ ਬੇਟੇ ਲਿਆ ਓਸਦਾ ਮੁਲਕ ਸੰਭਾਰ ਸਮਝੋ
ਸੂਰਬੀਰ ਤੇ ਬੜਾ ਦਾਨਾ ਹੈਸੀ ਸਮੇਂ ਸਾਜ਼ ਗੰਭੀਰ ਹੁਸ਼ਯਾਰ ਸਮਝੋ

*ਆਪਣੇ ਜੱਥੇ ਵਿੱਚ।

† ਗੁਰਬਖ਼ਸ਼ ਸਿੰਘ।

ਛੱਬੀ ਸਾਲ ਦੀ ਉਮਰ ਜੁਵਾਨ ਚੰਗਾ ਭਜਨੀਕ ਤੇ ਦਰਸ਼ਨੀ ਭਾਰ ਸਮਝੋ
ਕੀਤੇ ਜੰਗ ਮਰਹੱਟਯਾਂ ਨਾਲ ਇਸ ਨੇ ਪਿਛ੍ਹਾਂ ਧੱਕ ਮੋੜੇ ਤੇਗਾਂ ਮਾਰ ਸਮਝੋ
ਦੱਾਨੇ ਰਾਉ ਨੂੰ ਮਾਰਯਾ ਏਸ ਨੇ ਸੀ ਮਾਲ ਲੁੱਟਯਾ ਬੇਸ਼ੁਮਾਰ ਸਮਝੋ
ਦਿਨੋ ਦਿਨ ਵਧਾਯਾ ਆਕੇ ਜ਼ੋਰ ਚੰਗਾ ਪਿਤਾ ਆਪਣੇ ਤੋਂ ਗੁਣੇ ਚਾਰ ਸਮਝੋ
ਵਿੱਚ ਪੰਥ ਦੇ ਝੱਟ ਕਰਤਾਰ ਸਿੰਘਾ ਪਾਈ ਇੱਜ਼ਤ ਏਸ ਸਰਦਾਰ ਸਮਝੋ

ਤਥਾ

ਠਾਰਾਂ ਸੌ ਪਚਵੰਜਵੇਂ ਸਾਲ ਅੰਦਰ ਡੇਰੇ ਬਸੀ ਦਾ ਪਰਗਨਾ ਮੱਲਯਾ ਜੀ
ਓਥੋਂ ਕੱਢ ਸਰਦਾਰ*ਖ਼ਜ਼ਾਨ ਸਿੰਘ ਨੂੰ ਮਾਲ ਮੁਲਕ ਓਹਦਾ ਸਾਰਾ ਮੱਲਯਾ ਜੀ
ਫੇਰ ਮਾਰਯਾ ਹੱਥ ਚੜ੍ਹਿੱਕ ਉਤੇ ਧੱਕਾ †ਰਾਇ ਅਲਯਾਸ ਨ ਝੱਲਯਾ ਜੀ
ਏਸੇ ਤਰ੍ਹਾਂ ਵਧਾਯਾ ਜ਼ੋਰ ਬਹੁਤਾ ਅੱਗੋਂ ਰੋਕ ਕੇ ਕਿਸੇ ਨ ਠੱਲਯਾ ਜੀ
ਫਤ੍ਹੇ ਏਸ ਦੇ ਰਹੀ ਨਸੀਬ ਸਦਾ ਬਹੁਤੇ ਵੈਰੀਆਂ ਨੂੰ ਮਾਰ ਦੱਲਯਾ ਜੀ
ਮਿਸਲ ਲਈ ਵਧਾ ਕਰਤਾਰ ਸਿੰਘਾ ਪੈਰ ਜੱਮਯਾਂ ਫੇਰ ਨ ਹੱਲਯਾ ਜੀ

ਤਥਾ

ਮਰ ਗਿਆ ਸਰਦਾਰ ਬਘੇਲਸਿੰਘ ਜਾਂ ਮਿਸਲਾਂ‡ ਦੋਹਾਂ ਦਾ ਇਹ ਸ੍ਰਦਾਰ ਹੋਯਾ
ਹੋਈ ਦੋਸਤੀ ਨਾਲ ਰਣਜੀਤ ਸਿੰਘ ਦੇ ਵਿੱਚ ਦੁਹਾਂ ਦੇ ਬੜਾ ਪਯਾਰ ਹੋਯਾ
ਮਹਾਰਾਜ ਸਾਹਿਬ ਬਾਬਾ ਆਖਦੇ ਸੀ ਦਿਨੋ ਦਿਨ ਵੱਡਾ ਇਕਤਦਾਰ ਹੋਯਾ
ਜੰਗਾਂ ਵਿਚ ਮਹਾਰਾਜੇ ਰਣਜੀਤ ਸਿੰਘ ਦਾ ਜੋਧ ਸਿੰਘ ਸਦਾ ਮੱਦਦਗਾਰ ਹੋਯਾ
ਮੁਲਤਾਨ, ਕਸ਼ਮੀਰ, ਕਸੂਰ ਅੰਦ੍ਰ ਜਦੋਂ ਜਦੋਂ ਭੀ ਜੰਗ ਵਿਚਾਰ ਹੋਯਾ
ਜੋਧ ਸਿੰਘ ਜਾਂਦਾ ਰਿਹਾ ਲੈ ਫੌਜਾਂ ਵੱਡਾ ਮਾਨ ਲਾਹੌਰ ਦਰਬਾਰ ਹੋਯਾ
ਏਸੇ ਲਈ ਪਿਆ ਦਾਬਾ ਦੇਸ ਅੰਦ੍ਰ ਇਹ ਮੇਲ ਚੰਗਾ ਗੁਣ ਕਾਰ ਹੋਯਾ
ਠਾਰਾਂ ਸੌ ਦੇ ਚੌਠਵੇਂ ਸਾਲ ਅੰਦ੍ਰ ਜੰਗ ਨਾਲ ਪਠਾਨਾਂ ਦੇ ਭਾਰ ਹੋਯਾ
ਲਾਹੜ ਪੁਰ ਤੇ ਸੋਤਲ ਪਰਗਣੇ ਦੋ ਖੋਹ, ਵੈਰੀਆਂ ਸਿਰ ਅਸਵਾਰ ਹੋਯਾ
ਮਿਲਯਾ ਗੜ੍ਹ ਦੀਵਾਲਾ ਲਾਹੌਰ ਵੱਲੋਂ ਮਾਲਕ ਓਥੇ ਭੀ ਬਾ ਇਖ਼ਤਯਾਰ ਹੋਯਾ
ਠਾਰਾਂ ਸੌ ਚੁਹੱਤ੍ਰੇ ਸਾਲ ਅੰਦ੍ਰ ਮੁਲਤਾਨ ਦਾ ਜੰਗ ਦੋਬਾਰ ਹੋਯਾ
ਜੋਧ ਸਿੰਘ ਗਿਆ ਓਸ ਜੰਗ ਅੰਦ੍ਰ ਲੱਗਾ ਫੱਟ ਤੇ ਸਖ਼ਤ ਲਾਚਾਰ ਹੋਯਾ

---

*ਖ਼ਜ਼ਾਨ ਸਿੰਘ ਰਸੂਲ ਪੁਰੀਆ। †ਰਾਇ ਅਲਯਾਸ ਕੱਲ੍ਹੇ ਦੇ ਖ਼ਾਨਦਾਨ ਵਿਚੋਂ ਸੀ।
‡ ਮਿਸਲ ਕ੍ਰੋੜੀਆਂ ਤੇ ਕਲਸੀਆਂ

ਵਿੱਚ ਕਲਸੀਆਂ ਦੇ ਆਕੇ ਗੁਜ਼ਰ ਗਿਆ ਵਰਤ ਗਿਆ ਜੋ ਹੁਕਮ ਕਰਤਾਰ ਹੋਯਾ
ਨਾਮਵਰ ਸਰਦਾਰ ਕਰਤਾਰ ਸਿੰਘਾ ਆਣ ਮੌਤ ਦਾ ਅੰਤ ਸ਼ਿਕਾਰ ਹੋਯਾ

ਸਰਦਾਰ ਸੋਭਾ ਸਿੰਘ

ਜੋਧ ਸਿੰਘ ਸਰਦਾਰ ਦੇ ਤਿੰਨ ਬੇਟੇ ਸੋਭਾ ਸਿੰਘ ਹਰੀ ਸਿੰਘ ਜਾਨ ਭਾਈ
ਕਰਮ ਸਿੰਘ ਗਿਆ ਗੁਜ਼ਰ ਉਮਰ ਛੋਟੀ ਓਹਦੀ ਹੋਈ ਨ ਕੋਈ ਸੰਤਾਨ ਭਾਈ
ਮਰੇ ਬਾਪ ਪਿੱਛੋਂ ਸੋਭਾ ਸਿੰਘ ਨੇ ਜੀ ਮੱਲੀ ਪਿਤਾ ਜੀ ਜਗ੍ਹਾ ਪਛਾਣ ਭਾਈ
ਸਾਂਭ ਮਿਸਲ ਦੇ ਤਈਂ ਸ੍ਰਦਾਰ ਬਣਯਾਂ ਹੋਯਾ ਮੁਲਕ ਉੱਤੇ ਹੁਕਮਰਾਨ ਭਾਈ
ਛਛਰੌਲੀ ਅੰਦਰ ਥੱਪੀ ਰਾਜਧਾਨੀ ਢੰਗਾ ਲਿਆ ਬਣਾ ਸੀ ਸ਼ਾਨ ਭਾਈ
ਓਧਰ ਦਿੱਲੀਓਂ ਉੱਠ ਫਰੰਗੀਆਂਨੇ ਛਾਉਣੀ ਲੁੱਧਿਆਨੇ ਪਾਈ ਆਨ ਭਾਈ
ਸੋਭਾ ਸਿੰਘ ਤਾਬੇਦਾਰੀ ਮੰਨ ਲਈ ਢਾਲ ਫੜ ਕੇ ਚਤਰ ਸੁਜਾਨ ਭਾਈ
ਸਿੰਘਾਂ ਨਾਲ ਸਤਿਲੁੱਜ ਤੋਂ ਪਾਰ ਜਦੋਂ ਕੀਤੇ ਅੰਗ੍ਰੇਜ਼ਾਂ ਘਮਸਾਨ ਭਾਈ
ਜਿਵੇਂ ਹੋਰ ਰਿਆਸਤਾਂ ਸਾਰੀਆਂ ਨੇ ਮਦਦਾਂ ਦਿੱਤੀਆਂ ਰਸਦ ਸਾਮਾਨ ਭਾਈ
ਸੋਭਾ ਸਿੰਘ ਭੀ ਤਦੋਂ ਫਰੰਗੀਆਂ ਨੂੰ ਦਿੱਤੀ ਮੱਦਦ ਵਿੱਚ ਮੈਦਾਨ ਭਾਈ
ਫੇਰ ਉੱਨੀ ਸੌ ਚੌਠਵੇਂ ਬਿਕ੍ਰਮੀ ਨੂੰ ਗ਼ਦਰ ਮੱਚਯਾ ਸੀ ਹਿੰਦੁਸਤਾਨ ਭਾਈ
ਔਖਾ ਸਮਾਂ ਅੰਗ੍ਰੇਜ਼ਾਂ ਤੇ ਬਹੁਤ ਆਯਾ ਹੋ ਗਏ ਭਾਰੇ ਨੁਕਸਾਨ ਭਾਈ
ਓਸ ਵਕਤ ਭੀ ਸਿੱਖ ਰਿਆਸਤਾਂ ਨੇ ਕੀਤੀ *ਮੱਦਦ ਸਮਾਂ ਸਿਆਨ ਭਾਈ
ਲਹਿਣਾ ਸਿੰਘ ਬੇਟੇ ਸੋਭਾ ਸਿੰਘ ਦੇ ਨੇ ਕੀਤੀ ਸੇਵ ਚੰਗੀ ਲਾਕੇ ਤਾਨ ਭਾਈ
ਬਣੀ ਰਹੀ ਰਿਆਸਤ ਛਛਰੌਲੀ ਮਿਸਲ ਕਲਸੀਆਂ ਵਾਲਾ ਨਿਸ਼ਾਨ ਭਾਈ
ਬੀਤ ਗਏ ਉਹ ਸਮੇ ਕਰਤਾਰ ਸਿੰਘਾ ਗੱਲਾਂ ਲਿਖੀਆਂ ਰਹੀਆਂ ਜਹਾਨ ਭਾਈ

ਸਰਦਾਰ ਹਰੀ ਸਿੰਘ

ਜੋਧ ਸਿੰਘ ਦਾ ਦੂਸਰਾ ਪੁੱਤ ਜਿਹੜਾ ਹਰੀ ਸਿੰਘ ਸੀ ਨਾਮ ਸੁਨਾਯਾ ਜੀ

*ਜਿਵੇਂ ਹੋਰਨਾਂ ਸਿੱਖ ਰਿਆਸਤਾਂ ਨੇ ਓਸ ਵੇਲੇ ਅੰਗ੍ਰੇਜ਼ਾਂ ਨੂੰ ਲਾਹੌਰ ਦਰਬਾਰ ਦੇ ਬਰਖਿਲਾਫ਼ ਲੜਨ ਵਿਚ ਭਾਰੀਆਂ ਮੱਦਦਾਂ ਦਿੱਤੀਆਂ ਸਨ, ਤਿਵੇਂ ਸੋਭਾ ਸਿੰਘ ਨੇ ਭੀ ਵਿਤ ਅਨੁਸਾਰ ਫ਼ਰਕ ਨ ਕੀਤਾ। ਅੱਸੀ ਹਜ਼ਾਰ ਰੁਪੱਯਾ ਨਕਦ, ਦਸ ਹਜ਼ਾਰ ਮਣ ਰਸਦ, ੧੭੪ ਗੱਡੇ, ੨੭੭ ਊਠ, ੧੫੦ ਘੋੜੇ, ੨੧੧ ਕਹਾਰ, ੩੦੦ ਬੈਲ, ਏਸ ਤੋਂ ਛੁੱਟ ਜਦੋਂ ਫੇਰੂ ਵਾਲੀ ਲੜਾਈ ਵਿੱਚ ਅੰਗ੍ਰੇਜ਼ਾਂ ਦੀ ਰਸਦ ਮੁੱਕ ਗਈ ਤਾਂ ਸੋਭਾ ਸਿੰਘ ਦੇ ਕਾਰਦਾਰ ਨੌ ਨਿਹਾਲ ਸਿੰਘ ਨੇ ਪਿੰਡ ਚੜਿਕ ਵਿੱਚ ਜੋ ਦਾਣਯਾਂ ਦੇ ਕੋਠੇ ਭਰੇ ਹੋਏ ਸਨ, ਖੋਲ੍ਹ ਦਿੱਤੇ, ਜਿਸਦੇ ਬਦਲੇ ਸਰਕਾਰ ਅੰਗ੍ਰੇਜ਼ੀ ਨੇ ਇਸ ਰਿਆਸਤ ਨਾਲ ਦੋਸਤੀ ਪਾਕੇ ਕੁਝ ਜਾਗੀਰ ਬਖ਼ਸ਼ੀ।

ਜੋਧ ਸਿੰਘ ਨੇ ਜੀਉਂਦਯਾਂ ਚੋਥਾ ਹਿੱਸਾ ਮੁਲਕ ਓਸ ਨੂੰ ਹੱਥੀਂ ਦੁਵਾਯਾ ਜੀ
ਜਦੋਂ ਲੁਧਿਆਣੇ ਅੰਗ੍ਰੇਜ਼ ਆਏ ਓਸ ਆਪਣਾ ਰੁਖ਼ ਪਲਟਾਯਾ ਜੀ
ਤਾਬੇਦਾਰੀ ਲਾਹੌਰ ਦੀ ਛੱਡ ਦਿੱਤੀ ਅੰਗ੍ਰੇਜ਼ਾਂ ਦਾ ਰੰਦ ਰੰਦਾਯਾ ਜੀ
ਕਈ ਵਾਰ ਲਾਹੌਰ ਸਰਕਾਰ ਓਹਨੂੰ ਸੀ ਬੁਲਾ ਥੱਕੀ, ਨ ਉਹ ਆਯਾ ਜੀ
ਗੁੱਸੇ ਹੋਕੇ ਅੰਤ ਕਰਤਾਰ ਸਿੰਘਾ ਖੋਹ ਪਰਗਣੇ ਬਾਹਰ ਕਢਾਯਾ ਜੀ

ਵਾਕ ਕਵੀ

ਮਿਸਲ ਕਲਸੀਆਂ ਦੀ ਯਾਦਗਾਰ ਪਿੱਛੇ ਛਛਰੌਲੀ ਵਾਲੇ ਚਲੇ ਆਵੰਦੇ ਨੇ
ਛੋਟੀ ਜਹੀ ਰਿਆਸਤ ਬਣੀ ਰਹੀ ਮਾਰ ਵੱਡਿਆਂ ਦੀ ਮਾਰੀ ਖਾਵੰਦੇ ਨੇ
ਗੁਰੂ ਕਾਇਮ ਨਿਸ਼ਾਨ ਇਹ ਸਦਾ ਰੱਖੇ ਸਿੱਖ ਪੰਥ ਦੇ ਅੰਗ ਸੁਹਾਵੰਦੇ ਨੇ
ਗੁਰੂ ਪੰਥ ਦੇ ਬਾਗ਼ ਕਰਤਾਰ ਸਿੰਘਾ ਸਦਾ ਵਧਦੇ ਫੁੱਲਦੇ ਭਾਵੰਦੇ ਨੇ

## ਸ਼ਜਰਾ ਮਿਸਲ ਕਲਸੀਆਂ








# (ਨੰ: ੭)-ਮਿਸਲ ਰਾਮਗੜ੍ਹੀਆਂ

ਇਹ ਭੀ ਮਿਸਲ ਵਡੀ ਮਸ਼ਹੂਰ ਹੋਈ ਔਗੂ ਏਸ ਦੇ ਸਿੰਘ ਤਰਖਾਨ ਆਹੇ
ਪੈਂਤੀ ਲੱਖ ਦਾ ਮੁਲਕ ਸੀ ਪਾਸ ਇਹਨਾ ਸਾਥੀ ਅੱਠ ਹਜ਼ਾਰ ਜੁਵਾਨ ਆਹੇ
ਜੱਥੇਦਾਰ ਜਿਨ੍ਹਾਂ ਮਿਸਲ ਖੜੀ ਕੀਤੀ ਬਲੀ ਸੂਰਮੇ ਮਰਦ ਮੈਦਾਨ ਆਹੇ
ਏਸ ਮਿਸਲ ਦਾ ਧਮੁੱਾਂ ਸੀ ਬੜਾ ਭਾਰੀ ਸਭੇ ਡਰਦੇ ਖ਼ਾਨ ਪਠਾਨ ਆਹੇ
ਮੁਲਕ ਮੱਲਯਾ ਜ਼ੋਰ ਦੇ ਨਾਲ ਬਹੁਤਾ ਦਬ ਦਬਾ ਅਤੇ ਵੱਡੇ ਸ਼ਾਨ ਆਹੇ
ਚਾਰ ਦਿਨ ਦੇ ਰੰਗ ਕਰਤਾਰ ਸਿੰਘਾ ਦਿਖਲਾ ਗਏ ਵਿੱਚ ਜਹਾਨ ਆਹੇ

ਏਸ ਮਿਸਲ ਦੇ ਔਗੂ

ਵਿੱਚ ਪਰਗਣੇ ਖ਼ਾਸ ਲਾਹੌਰ ਦੇ ਜੀ ਸੈਦ ਬੇਗ ਗਰਾਮ ਪਛਾਨ ਭਾਈ
ਓਸ ਪਿੰਡ ਅੰਦ੍ਰ ਇਕ ਵੱਸਦਾ ਸੀ ਸਿੱਖ, ਨਾਮ ਹਰਦਾਸ ਤਖਾਨ ਭਾਈ
ਪੰਥ ਸਾਜਯਾ ਗੁਰੂ ਗੋਬਿੰਦ ਸਿੰਘ ਜੀ ਉਹ ਭੀ ਸ਼ਰਨ ਲੱਗਾ ਤਦੋਂ ਆਨ ਭਾਈ
ਛਕ ਅੰਮ੍ਰਤੁ ਸਜਯਾ ਸਿੰਘ ਓਥੇ ਬੀਰ ਰਸ ਚੜ੍ਹ ਗਿਆ ਮਹਾਨ ਭਾਈ
ਕੀਤੀ ਬਹੁਤ ਸੇਵਾ ਦਸਮੇਸ ਜੀ ਦੀ ਫਲ ਪਾਯਾ ਵਿੱਚ ਜਹਾਨ ਭਾਈ
*ਬੰਦਾ ਆਇਆ ਜਦੋਂ ਪੰਜਾਬ ਅੰਦਰ ਹੋਇ ਬੜੇ ਬੜੇ ਘਮਸਾਨ ਭਾਈ
ਫੇਰ ਪਾਸ ਬਜਵਾੜੇ ਦੇ ਜੰਗ†ਹੋਯਾ ਸਿੰਘਾਂ ਨਾਲ ਲੜੇ ਮੁਸਲਮਾਨ ਭਾਈ
ਗਿਆ ਹੋ ਸ਼ਹੀਦ ਹਰਦਾਸ ਸਿੰਘ ਸੀ ਬੇਟਾ ਰਹਿ ਗਿਆ ਸਿੰਘ ਭਗਵਾਨ ਭਾਈ
ਬੇਟੇ ਪੰਜ ਆਹੇ ਭਗਵਾਨ ਸਿੰਘ ਦੇ ਮੱਾਲੀ ਸਿੰਘ ਤਾਰਾ ਸਿੰਘ ਜਾਨ ਭਾਈ
ਜੱਸਾ ਸਿੰਘ ਤੇ ਸਿੰਘ ਖੁਸ਼ਾਲ ਜਾਣੋ ਜੈ ਸਿੰਘ ਸੀ ਪੰਜਵਾਂ ਜਾਨ ਭਾਈ
ਵਿੱਚ ਪੰਥ ਦੇ ਰਹਿ ਕੇ ਸਾਰਯਾਂ ਨੇ ਮਾਰ ਵੈਰੀਆਂ ਕਰ ਵੈਰਾਨ ਭਾਈ
ਚੰਗਾ ਨਾਮਨਾ ਪਾਯਾ ਕਰਤਾਰ ਸਿੰਘਾ ਮਸ਼ਹੂਰ ਹੋਯਾ ਖ਼ਾਨ ਦਾਨ ਭਾਈ

*ਬੰਦੇ ਦੇ ਪੰਜਾਬ ਵਿੱਚ ਆਕੇ ਬੜੇ ਬੜੇ ਜੰਗ ਕਰਨ ਦਾ ਹਾਲ ਪੜ੍ਹਨਾ ਹੋਵੇ ਤਦ ਗ੍ਰੰਥ "ਨਿਰਭੈ ਯੋਧਾ"(ਜੋ ਦਾਸ ਨੇ ਹੁਣੇ ਹੀ ਬੜੀ ਮਿਹਨਤ ਨਾਲ ਬਨਾਯਾ ਹੈ,ਅਤੇ ਛਪ ਕੇ ਦਬਾ ਦਬ ਵਿਕ ਰਿਹਾ ਹੈ) ਮੰਗਵਾ ਕੇ ਪੜ੍ਹੋ। ਦਾਸ-ਕਰਤਾ।

†੧੭੭੨ ਵਿੱਚ।

ਭਗਵਾਨ ਸਿੰਘ ਨੇ ਲਹੌਰ ਜਾ ਰਹਿਣਾ

ਬੰਦੇ ਨਾਲ ਜਾਂ ਪੰਥ *ਵਿਰੋਧ ਵਧਯਾ ਤਦੋਂ ਹਾਕਿਮਾ ਸ਼ੁਕਰ ਮਨਾਯਾ ਸੀ
ਸੂਬੇ ਅਸਲਮ ਖ਼ਾਨ ਲਾਹੌਰ ਵਾਲੇ ਦਾਉ ਪੰਥ ਤਾਈਂ ਤਦੋਂ ਲਾਯਾ ਸੀ
ਕਾਹਨ ਸਿੰਘ ਅਤੇ ਮੀਰੀ ਸਿੰਘ ਜਿਹਾਂ ਨਾਲ ਸੂਬੇ ਨੇ ਮੇਲ ਮਿਲਾਯਾ ਸੀ
ਸਿੰਘ ਪੰਜ ਸੌ ਹੋਯਾ ਲਾਹੌਰ ਨੌਕਰ ਚਿੱਲੀ ਵੈਰੀ ਦੀ ਤਈਂ ਉਠਾਯਾ ਸੀ
ਓਹਨਾ ਵਿੱਚ ਭਗਵਾਨ ਸਿੰਘ ਚਲਾਗਿਆਓਹਦਾਜਾਇਸਰਦਾਰੀਦਾਪਾਯਾ ਸੀ
ਤਾਬੇ ਏਸ ਦੀ ਸੌ ਅਸਵਾਰ ਕਰ ਕੇ ਸੂਬੇ ਆਪਣੇ ਪਾਸ ਰਖਾਯਾ ਸੀ
ਸੂਬਾ ਅਬਦੁਲ ਸਮੁੰਦ ਖ਼ਾਂ ਜਦੋਂ ਹੋਯਾ ਓਸ ਸਿੰਘਾਂ ਤਾਈਂ †ਟਰਕਾਯਾ ਸੀ
ਇਹ ਫੇਰ ਭੀ ਓਥੇ ਹੀ ਰਿਹਾ ਟਿਕਯਾ ਸਮਾ ਵੇਖ ਰਸੂਖ਼ ਵਧਾਯਾ ਸੀ
ਸੂਬੇ ਖ਼ਾਨ ਬਹਾਦੁਰ ਪਾਸ ਰਹਿ ਕੇ ਸਮੇਂ ਸਾਜ਼ ਹੋ ਝੱਟ ਲੰਘਾਯਾ ਸੀ
ਸੱਤਰਾਂ ਸੌ ਛਿਆਨਵੇਂ ਸਾਲ ਅੰਦ੍ਰ ਜਦੋਂ ‡ਸ਼ਾਹ ਨਾਦਰ ਚੜ੍ਹ ਆਯਾ ਸੀ
ਸੂਬਾ ਫਸ ਗਿਆ ਰੌਲੇ ਵਿੱਚ ਤਦੋਂ ਜਾਨ ਹੀਲ ਕੇ ਇਹਨਾ ਬਚਾਯਾ ਸੀ
ਓਸ ਖਿਦਮਤ ਬਦਲੇ ਖੁਸ਼ ਹੋ ਕੇ ਸੂਬੇ ਇਹਨਾ ਨੂੰ ਪਟਾ ਦੁਵਾਯਾ ਸੀ
ਵੱਲਾ, ਵੇਰਕਾ, ਤੁੰਗ ਤੇ ਪਿੰਡ ਚੱਬਾ ਸੁਲਤਾਨ ਵਿੰਡ ਨਾਲ ਰਲਾਯਾ ਸੀ
ਦਿੱਤੀ ਇਹ ਜਾਗੀਰ ਕਰਤਾਰ ਸਿੰਘਾ ਜੱਸਾ ਸਿੰਘ ਨੂੰ ਪਟਾ ਦੁਵਾਯਾ ਸੀ

ਸਰਦਾਰ ਜੱਸਾ ਸਿੰਘ

ਬੇਟੇ ਪੰਜ ਸਰਦਾਰ ਭਗਵਾਨ ਸਿੰਘ ਦੇ ਜੱਸਾ ਸਿੰਘ ਵੱਡਾ ਹੁਸ਼ਯਾਰ ਭਾਈ
ਅੰਮ੍ਰਿਤਸਰ ਦਾ ਗਿਰਦਾ ਮੱਲ ਬੈਠਾ ਲਏ ਰੱਖ ਨੌਕਰ ਅਸਵਾਰ ਭਾਈ
ਨਾਲ ਹਾਕਿਮਾਂ ਦੇ ਬਣ ਰਹੀ ਹੈਸੀ ਪੰਥ ਨਾਲ ਨ ਕੁਝ ਪਯਾਰ ਭਾਈ
ਕਹਿੰਦੇ ਬੇਟੀ ਮਾਰੀ ਇਹਦੀ ਸਿੰਘਣੀ ਨੇ ਪੰਥ ਛੇਕ ਦਿੱਤਾ ਕੱਢ ਬਾਹਰ ਭਾਈ
ਤਦੋਂ ਮੰਗੀ ਮੁਆਫ਼ੀ ਨ ਪੰਥ ਪਾਸੋਂ ਕੁਝ ਰੱਖਯਾ ਮਨ ਹੰਕਾਰ ਭਾਈ
ਪਾਸ ਰਿਹਾ §ਅਦੀਨਾ ਬੇਗ ਦੇ ਜਾ ਬਣ ਵੈਰੀਆਂ ਦਾ ਤਾਬੇਦਾਰ ਭਾਈ

---

*ਦੇਖੋ 'ਨਿਰਭੈ ਯੋਧਾ" ਸਫ਼ਾ ੧੪੯

†ਦੇਖੋ ਦੂਜਾ ਹਿੱਸਾ 'ਅਜੀਤ ਖ਼ਾਲਸਾ' ਸਫ਼ਾ ੪ ਅਤੇ ੫।

‡ਇਹ ਸਾਰਾ ਹਾਲ ਦੇਖੋ "ਅਜੀਤ ਖਾਲਸਾ" ਸਫ਼ਾ ੧੬੬ ਤੋਂ ੧੮੫ ਤੱਕ।

§ਅਦੀਨਾ-ਬੇਗ ਸੂਬਾ ਜਾਲੰਧਰ

ਉੱਨੀ ਸੌ ਦੇ ਸੱਤਵੇਂ ਸਾਲ ਅੰਦਰ ਸਿੰਘਾਂ ਰਚਯਾ*ਕਿਲ੍ਹਾ ਸੁਵਾਰ ਭਾਈ
ਮੀਰ ਮੰਨੂੰ ਨੇ ਚਾੜ੍ਹੀਆਂ ਆਣ ਫੌਜਾਂ ਰਾਮ ਗੜ੍ਹ ਹੋਯਾ ਜੰਗ ਭਾਰ ਭਾਈ
ਜੱਸਾ ਸਿੰਘ ਅਦੀਨਾ ਬੇਗ ਵਲੋਂ ਆਯਾ ਲੜਨ ਹੋਕੇ ਫ਼ੌਜ ਦਾਰ ਭਾਈ
ਵੇਖ ਵੀਰਾਂ ਦੀਆਂ ਕੁਰਬਾਨੀਆਂ ਨੂੰ ਡਾਢਾ ਦਿਲ ਹੋਯਾ ਸ਼ਰਮ ਸਾਰ ਭਾਈ
ਕਿਲ੍ਹੇ ਵਿੱਚ ਮੁਆਫ਼ੀ ਦੀ ਭੇਜ ਅਰਜ਼ੀ ਫੜੀ ਪੰਥ ਦੀ ਸ਼ਰਨ ਵਿਚਾਰ ਭਾਈ
ਭੁੱਲੇ ਵੀਰ ਨੂੰ ਪੰਥ ਨੇ ਗਲ ਲਾਯਾ ਗੁਰੂ ਘਰ ਹੈ ਬਖਸ਼ਨੇ ਹਾਰ ਭਾਈ
ਲੈਕੇ ਆਪਣੇ ਨਾਲ ਦੇ ਸਾਥੀਆਂ ਨੂੰ ਸਿੰਘਾਂ ਨਾਲ ਰਲਯਾ ਵੇਲਾ ਤਾੜ ਭਾਈ
ਜੰਗ ਹਟੇ ਪਿੱਛੋਂ ਗੁੱਸੇ ਹੋ ਮੰਨੂੰ ਲਏ ਪਰਗਣੇ ਖੋਹ ਬਦਕਾਰ ਭਾਈ
ਸਿੰਘਾਂ ਕਦਰ ਕਰਕੇ ਰਾਮਗੜ੍ਹ ਦਾ ਜੀ ਜੱਸਾ ਸਿੰਘ ਕੀਤਾ ਜੱਥੇਦਾਰ ਭਾਈ
ਫੇਰ ਪੰਥ ਦੇ ਨਾਲ ਕਰਤਾਰ ਸਿੰਘਾ ਸਦਾ ਰਿਹਾ ਮਿਲਯਾ ਸਰਦਾਰ ਭਾਈ

ਜੱਸਾ ਸਿੰਘ ਨੂੰ ਰਾਮਗੜ੍ਹੀਆ ਕਿਉਂ ਆਖਣ ਲਗ ਪਏ ?

ਰਾਮ ਗੜ੍ਹ ਕਿਲ੍ਹਾ ਪੰਥ ਸੌਂਪ ਦਿੱਤਾ ਆਪ ਥਾਉਂ ਥਾਂ ਝੱਟ ਲੰਘਾਨ ਲੱਗੇ
ਜੱਸਾ ਸਿੰਘ ਨੂੰ ਦੇਇ ਕਮਾਨ ਦਿੱਤੀ ਕੱਠਾ ਲਿਆ ਕੇ ਕਰਨ ਸਮਾਨ ਲੱਗੇ
ਦੂਰੋਂ ਨੇੜਯੋਂ ਹੱਥ ਜੋ ਚੀਜ਼ ਆਉਂਦੀ ਜਮ੍ਹਾਂ ਕਿਲ੍ਹੇ ਦੇ ਵਿੱਚ ਕਰਾਨ ਲੱਗੇ
ਜੱਸਾ ਸਿੰਘ ਦੇ ਤਈਂ ਕਰਤਾਰ ਸਿੰਘਾ ਰਾਮਗੜ੍ਹੀਆ ਸਿੰਘ ਬੁਲਾਨ ਲੱਗੇ

ਵਾਕ ਕਵੀ

ਰਾਮਗੜ੍ਹ ਵਾਲਾ ਜੱਸਾ ਸਿੰਘ ਕਰਕੇ ਰਾਮਗੜ੍ਹੀਆ ਸਿੰਘ ਬੁਲਾਨ ਸਾਰੇ
ਆਹਲੂਵਾਲੀਆ ਸੀ ਜੱਸਾ ਸਿੰਘ ਦੂਜਾ ਰੱਖਨ ਦੋਹਾਂ ਦੀ ਸਿੰਘ ਪਛਾਨ ਸਾਰੇ
ਓਹਦਾ ਪਿੰਡ ਹੈਸੀ ਆਹਲੂਵਾਲ ਜਾਣੋ ਆਹਲੂਵਾਲੀਆ ਕਹਿਣ ਸੁਜਾਨ ਸਾਰੇ
ਰਾਮਗੜ੍ਹ ਰਹਿੰਦਾ ਇਹਨੂੰ ਰਾਮਗੜ੍ਹੀਆ ਕਹਿੰਦੇ ਪੱਕਯਾ ਲਫ਼ਜ਼ ਜ਼ੁਬਾਨ ਸਾਰੇ
ਆਹਲੂਵਾਲੀਏ ਸਾਰੇ ਕਲਾਲ ਬਣ ਗਏ ਰਾਮਗੜ੍ਹੀਏ ਬਣੇ ਤਰਖਾਨ ਸਾਰੇ
ਛੱਡ ਅਸਲੀ ਨਾਮ ਕਰਤਾਰ ਸਿੰਘਾ ਦੋਹਾਂ ਪਿਛੇ ਲੱਗੇ ਖ਼ਾਨਦਾਨ ਸਾਰੇ

ਜੱਸਾ ਸਿੰਘ ਨੇ ਪਰਗਣੇ ਮਲਣੇ

ਜੱਸਾ ਸਿੰਘ ਸਰਦਾਰ ਸੀ ਬਲੀ ਯੋਧਾ ਵੈਰੀ ਮਾਰ ਮੈਦਾਨ ਖਪਾਇ ਇਸਨੇ
ਭਾਵੇਂ ਦੂਸਰੇ ਭਾਈ ਭੀ ਬੀਰ ਬਾਂਕੇ ਪਰ ਸ਼ਾਨ ਪ੍ਰਤਾਪ ਵਧਾਇ ਇਸਨੇ

---

* ਪੰਥ ਨੇ ਸ੍ਰੀ ਅੰਮਰਤਸਰ ਇੱਕ ਕਿਲ੍ਹਾ ਰਚਯਾ ਸੀ, ਜਿਸਦਾ ਨਾਮ ਰਾਮ ਗੜ੍ਹ ਰੱਖਯਾ ਅਤੇ ਉਸਦੀ ਗਿਰਦ ਦੀ ਖੇਤੀ ਨੂੰ ਸਿੰਘ ਰਾਮ ਰੌਣੀ ਆਖਯਾ ਕਰਦੇ ਸਨ। ਇਹ ਸਾਰਾ ਹਾਲ ਹਿੱਸੇ ਤੀਸਰੇ "ਜੌਹਰ ਖ਼ਾਲਸਾ" ਨੂੰ ਮੰਗਾਕੇ ਸਫਾ ੪੫ ਤੇ ਪੜ੍ਹੋ।

ਅਹਿਮਦ ਸ਼ਾਹ ਅਬਦਾਲੀ ਦੇ ਜ਼ੋਰ ਅੰਦ੍ਰ ਬੜੇ ਹੌਂਸਲੇ ਕਰ ਦਿਖਾਇ ਇਸਨੇ
ਕਈ ਵਾਰ ਓਹਦੇ ਜਾਂਦੇ ਲਸ਼ਕਰਾਂ ਤੇ ਛੱਪੇ ਮਾਰ ਨੁਕਸਾਨ ਪੁਚਾਇ ਇਸਨੇ
ਸਿੰਘਾਂ ਹਿੰਦੁਸਤਾਨ ਨੂੰ ਸੋਧਿਆ ਜਾਂ ਤਦੋਂ ਚੰਗੇ ਹੀ ਹੱਥ ਚਲਾਇ ਇਸਨੇ
ਆਈ ਦੌਲਤ ਏਸਦੇ ਹੱਥ ਬਹੁਤੀ ਨੌਕਰ ਨਿੱਜ ਦੇ ਹੋਰ ਰਖਾਇ ਇਸਨੇ
ਪੰਜ ਛੇ ਸੌ ਹੋ ਅਸਵਾਰ ਗਿਆ ਵੈਰੀ ਜ਼ੋਰ ਦੇ ਨਾਲ ਦਬਾਇ ਇਸਨੇ
ਬੰਨ੍ਹ ਮਿਸਲ ਦਾ ਮੁੱਢ ਕਰਤਾਰ ਸਿੰਘਾ ਮੁਲਕਗੀਰੀ ਨੂੰ ਪੈਰ ਫੈਲਾਇ ਇਸਨੇ

ਤਥਾ

ਅਠਾਰਾਂ ਸੌ ਸੋਲ੍ਹਾਂ ਵਿਚ ਖ਼ਾਲਸੇ ਨੇ ਦੀਨਾ ਬੇਗ ਦਾ ਮੱਲਯਾ *ਦੇਸ ਭਾਈ
ਤਾਂ ਮਿਆਨੀ ਤੇ ਹਰਗੋਬਿੰਦ ਪੂਰਾ ਤੇ ਬਟਾਲਾ ਭੀ ਜਾਨ ਬਸੇਸ ਭਾਈ
ਜ਼ਰਖੇਜ਼ ਇਹ ਤਲਕਾ ਬਹੁਤ ਚੰਗਾ ਨਾਲ ਜ਼ੋਰ ਦੇ ਮੱਲਯਾ ਏਸ ਭਾਈ
ਪੁਰ ਹਰਗੋਬਿੰਦ ਕਰਤਾਰ ਸਿੰਘਾ ਥਾਪੀ ਰਾਜਧਾਨੀ ਰਹਿ ਹਮੇਸ਼ ਭਾਈ

ਤਥਾ

ਠਾਰਾਂ ਸੌ ਦੇ ਬੀਸਵੇਂ ਸਾਲ ਅੰਦਰ ਜੈਨ ਖ਼ਾਂ ਸੂਬਾ ਸਿੰਘਾਂ ਮਾਰਯਾ ਜੀ
ਹਾਕਿਮ ਹੋਇ ਕਮਜ਼ੋਰ ਪੰਜਾਬ ਵਿਚੋਂ ਝੰਡਾ ਜ਼ੁਲਿਮ ਦਾ ਪੰਥ ਉਖਾੜਯਾ ਜੀ
ਤਦ ਏਸ ਦੁਵਾਬੇ ਦੇ ਦੇਸ ਅੰਦਰ ਮੱਲ ਪਰਗਣੇ ਪੈਰ ਪਸਾਰਯਾ ਜੀ
ਮਨੀਵਾਲਾ ਸਿਹਰੀ ਤੇ ਦਬੌਨ ਝੌਰਾ ਮਕਨਾਪੁਰ ਮਰਾਲਾ ਸੰਭਾਰਯਾ ਜੀ
ਮੇਘੋਵਾਲ ਤੇ ਗੜ੍ਹ ਦਿਵਾਲੇ ਉਪਰ ਝੰਡਾ ਆਪਣਾ ਜਾਇ ਝੁਲਾਰਯਾ ਜੀ
ਉੜਮੁੜਟਾਂਡੇ ਸਰੀਹ ਮਿਆਨੀ ਅੰਦਰ ਡੇਰਾ ਆਪਨੀ ਮਿਸਲ ਦਾ ਡਾਰਯਾ ਜੀ
ਦੀਨਾ ਨਗਰ ਗੁਰਦਾਸਪੁਰ ਨਾਲ ਲਗਦੇ ਮੱਲ ਆਪਣਾ ਕੰਮ ਸੁਵਾਰਯਾ ਜੀ
ਵੀਹ ਲੱਖ ਦਾ ਮੁਲਕ ਕਰਤਾਰ ਸਿੰਘਾ ਸਾਂਭ ਮਿਸਲ ਦੇ ਤਈਂ ਉਭਾਰਯਾ ਜੀ

ਜੱਸਾ ਸਿੰਘ ਨੂੰ ਹੰਕਾਰ ਹੋ ਜਾਣਾ

ਹੈਸੀ ਪੰਥ ਦਾ ਚੋਣਵਾਂ ਬੀਰ ਬਾਂਕਾ ਲੜਦਾ ਵਿੱਚ ਜੰਗਾਂ ਹੁਸ਼ਯਾਰ ਹੋਯਾ
ਦਗਦੀ ਤੋਪ ਤੇ ਵਰ੍ਹਦੀਆਂ ਗੋਲੀਆਂ ਦਾ ਇਹਦੇ ਦਿਲੋਂ ਸੀ ਖ਼ੌਫ ਉਡਾਰ ਹੋਯਾ
ਹਾਥੀ ਮਸਤ ਵਾਂਗੂ ਸਿੱਧਾ ਜਾਵੰਦਾ ਸੀ ਪਟੇਬਾਜ਼ ਤੇ ਧਨੀ ਤਲਵਾਰ ਹੋਯਾ
ਹੈਸੀ ਨਾਲ †ਭਰਾਵਾਂ ਰਸੂਖ ਬਣਯਾਂ ਆਪੋ ਵਿੱਚ ਨ ਕਦੇ ਵਿਗਾੜ ਹੋਯਾ

---

*ਬਿਆਸ ਤੇ ਸਤਿਲੁਜ ਦੇ ਦਰਮਿਆਨ ਦਾ ਇਲਾਕਾ(ਦੁਬਾ)

† ਜੱਸਾ ਸਿੰਘ ਨੇ ਆਪਣੇ ਭਾਈ ਮੱਾਲੀ ਸਿੰਘ ਨੂੰ ਚਾਰ ਹਜ਼ਾਰ ਅਸਵਾਰ ਦੇ ਕੇ ਹਲਵਾਰੇ ਦੇ ਕਿਲ੍ਹੇ ਵਿੱਚ ਰੱਖਯਾ, ਤਾਰਾ ਸਿੰਘ ਨੂੰ ਮਿਆਨੀ ਦੇ ਕਿਲ੍ਹੇ ਵਿੱਚ ਤੇ ਬਾਕੀ ਦੋਹਾਂ ਨੂੰ ਆਪਣੇ ਨਾਲ।

ਕਈ ਲੱਖ ਦਾ ਮੁਲਕ ਆ ਹੱਥ ਗਿਆ ਤਾਬੇ ਅੱਠ ਹਜ਼ਾਰ ਅਸਵਾਰ ਹੋਯਾ
ਸਖ਼ੀ ਮਰਦ ਜ਼ਬਾਨ ਦਾ ਸੀ ਪੂਰਾ ਨਿਧੜਕ ਜੁਸ਼ੀਲਾ ਅਪਾਰ ਹੋਯਾ
ਬਾਹੂ ਬਲ ਤੇ ਆਪਣੀ ਅਕਲ ਦਾ ਜੀ ਜੱਸਾ ਸਿੰਘ ਨੂੰ ਬੜਾ ਹੰਕਾਰ ਹੋਯਾ
ਕਈਆਂ ਮਿਸਲਾਂ ਨਾਲ ਵਿਗਾੜ ਪਾਯਾ ਏਸੇ ਨੁਕਸ ਕਾਰਨ ਆ ਲਾਚਾਰ ਹੋਯਾ
*ਆਹਲੂ ਵਾਲੀਆਂ ਦੇ ਨਾਲ ਖ਼ਾਸ ਕਰਕੇ ਵੈਰ ਵਧਕੇ ਹਿਰਦੇ ਖ਼ਾਰ ਹੋਯਾ
ਮਾਰੂ ਕਈ ਹੋ ਗਏ ਕਰਤਾਰ ਸਿੰਘਾ ਖੁੱਸਾ ਮੁਲਕ ਤੇ ਅੰਤ ਖ਼ੁਵਾਰ ਹੋਯਾ

### ਸਰਦਾਰ ਜੱਸਾ ਸਿੰਘ ਨੇ ਪੰਜਾਬ ਛੱਡ ਜਾਣਾ

ਜੱਸਾ ਸਿੰਘ ਨੇ ਜ਼ੋਰ ਦੇ ਵਿੱਚ ਆਕੇ ਦਿਲੋਂ ਸਭ ਦਾ ਖ਼ੌਫ਼ ਭੁਲਾਯਾ ਜੀ
ਸੁੱਕਰ ਚੱਕੀਆਂ ਅਤੇ ਘਨੱਈਆਂ ਸੰਦਾ ਮੁਲਕ ਜ਼ੋਰ ਦੇ ਨਾਲ ਦਬਾਯਾ ਜੀ
ਨਾਲ ਲਗਦੇ ਕਾਂਗੜੇ ਵਾਲਯਾਂ ਦਾ ਕਈ ਥਾਵਾਂ ਤੋਂ ਪੈਰ ਥਿੜਕਾਯਾ ਜੀ
ਸਾਰੇ ਡਰਨ ਲੱਗੇ ਜੱਸਾ ਸਿੰਘ ਪਾਸੋਂ ਅੰਤ ਰਲ ਕੇ ਮਤਾ ਪਕਾਯਾ ਜੀ
ਰਲ†ਸਾਰਯਾਂ ਨੇ ਧਾਵਾ ਕਰ ਦਿੱਤਾ ਥਾਂ ਥਾਂ ਤੇ ਜੰਗ ਮਚਾਯਾ ਜੀ
ਕਈ ਥਾਈਂ ਹੋਏ ਘਮਸਾਨ ਭਾਰੇ ਜੱਸਾ ਸਿੰਘ ਦਾ ਪੈਰ ਹਿਲਾਯਾ ਜੀ
ਤਾਰਾ ਸਿੰਘ ਭਰਾ ਸ਼ਹੀਦ ਹੋਯਾ ਤੇ ਖੁਸ਼ਾਲ ਸਿੰਘ ਜਖ਼ਮਾਂ ਢਾਹਯਾ ਜੀ
ਠਾਰਾਂ ਸੌ ਦਾ ਪੈਂਤੀਆਂ ਸਾਲ ਹੈਸੀ ਤਿੰਨਾਂ ਮਿਸਲਾਂ ਨੇ ਜ਼ੋਰ ਲਾਯਾ ਜੀ
ਮਾਲ ਮੁਲਕ ਨੂੰ ਛੱਡ ਕੇ ਨੱਠ ਗਿਆ ਸਤਿਲੁੱਜ ਤੋਂ ਪਾਰ ਧਕਾਯਾ ਜੀ
ਹੈਸੀ ਹੌਂਸਲੇ ਵਾਲਾ ਕਰਤਾਰ ਸਿੰਘਾ ਰਤੀ ਦਿਲ ਤੋਂ ਨ ਘਬਰਾਯਾ ਜੀ

ਤਥਾ

ਨਾਲ ਚਾਰ ਹਜ਼ਾਰ ਅਸਵਾਰ ਲੈਕੇ ਵੱਲ ਮਾਲਵੇ ਕਦਮ ਉਠਾਵੰਦਾ ਜੀ
ਰਿਹਾ ਜਾ ਪਟਿਆਲੇ ਦੇ ਰਾਜ ਅੰਦਰ ਅਮਰ ਸਿੰਘ ਦਾ ਸਾਥ ਨਿਭਾਵੰਦਾ ਜੀ
ਜੋਧ ਸਿੰਘ ਬੇਟੇ ਸਣੇ ਰਹਿ ਓਥੇ ਮਾਰ ਰਾਜੇ ਦੇ ਵੈਰੀ ਮੁਕਾਵੰਦਾ ਜੀ

---

* ਜਸਾ ਸਿਘ ਆਹਲੂਵਾਲੀਏ ਨਾਲ ਬੜਾ ਵਿਰੋਧ ਸੀ, ਵਿਰੋਧ ਦਾ ਕਾਰਨ ਈਰਖ਼ਾ ਸੀ। ਜੱਸਾ ਸਿੰਘ ਆਹਲੂਵਾਲੀਏ ਦਾ ਪੰਥ ਬਹੁਤ ਮਾਨ ਕਰਦਾ ਸੀ ਤੇ ਇਹ ਜਰ ਨਹੀਂ ਸੀ ਸਕਦਾ। ਲਿਖਯਾ ਹੈ ਕਿ ਇੱਕ ਵਾਰੀ ਸ੍ਰ:ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਜੰਗ ਵਿਚੋਂ ਕੈਦ ਕਰ ਲਿਆਯਾ, ਪਰ ਪੰਥ ਨੇ ਇਸ ਗਲ ਨੂੰ ਬਹੁਤ ਬੁਰਾ ਮਨਾਯਾ ਅਤੇ ਸਿਰੋਪਾਉ ਨਜ਼ਰ ਆਦਿਕ ਦੇ ਕੇ ਘਰ ਪੁਚਵਾ ਦਿੱਤਾ।

† ਜੱਸਾ ਸਿੰਘ ਆਹਲੂਵਾਲੀਏ, ਘਨਈਏ ਸਰਦਾਰ, ਸੁੱਕਰ ਚੱਕੀਏ ਤੇ ਰਾਜਾ ਸੰਸਾਰ ਚੰਦ ਕਾਂਗੜੇ ਵਾਲਾ।

*ਰਾਜ ਪੂਤ ਭੱਟੀ ਵੈਰੀ ਰਾਜ ਦੇ ਜੋ ਸਿੱਧੇ ਕਰਕੇ ਈਨ ਮਨਾਵੰਦਾ ਜੀ
ਫੇਰ ਚਲਾ ਗਿਆ ਪੂਰਬ ਦੇਸ ਵੱਲੇ †ਕਰ ਹਾਕਿਮਾਂ ਤੋਂ ਉਗਰਾਹਵੰਦਾ ਜੀ
ਹਾਂਸੀ ਦਾਵਰ ਖ਼ਾਨ ਨੂੰ ਲੁੱਟਯਾ ਜਾ ‡ਜ਼ੁਲਿਮ ਕਰਨ ਦਾ ਮਜ਼ਾ ਚਖਾਵੰਦਾ ਜੀ
ਤੋਸ਼ਾਮ ਦੇ ਜਾ ਰਹੀਮ ਖ਼ਾਂ ਨੂੰ ਕੱਢ ਓਸ ਥਾਂ ਪੈਰ ਜਮਾਵੰਦਾ ਜੀ
ਏਸੇ ਤਰ੍ਹਾਂ ਜਮਨਾ ਤੋੜੀ ਦੇਸ ਅੰਦਰ ਫਿਰ ਹਾਕਿਮਾਂ ਤਈਂ ਦਬਾਵੰਦਾ ਜੀ
ਫਿਰਦੇ ਜਾ ਬਰਵਾਲੇ ਮੁਕਾਮ ਕੀਤਾ ਓਥੋਂ §ਧਨ ਬਹੁਤਾ ਹੱਥ ਆਵੰਦਾ ਜੀ
ਭਰਤ ਪੁਰ ਅਤੇ ਧੌਲ ਪੁਰ ਤੋੜੀ ਘੋੜਾ ਹੋ ਨਿਸ਼ੰਗ ਫਿਰਾਵੰਦਾ ਜੀ
ਸੱਤ ਬਰਸ ਏਸੇ ਤਰ੍ਹਾਂ ਬੀਤ ਗਏ ਅਨਜਲ ਫਿਰ ਵਾਗ ਭੁਵਾਵੰਦਾ ਜੀ
ਜਾੱਗੇ ਭਾਗ ਮੁੜ ਆਣ ਕਰਤਾਰ ਸਿੰਘਾ ਰੱਬ ਇਉਂ ਸਬੱਬ ਬਣਾਵੰਦਾ ਜੀ

### ਸਰਦਾਰ ਜੱਸਾ ਸਿੰਘ ਨੇ ਫੇਰ ਪੰਜਾਬ ਵਿੱਚ ਆਉਣਾ

ਸੁੱਕਰ ਚੱਕੀਆਂ ਅਤੇ ਘਨੱਈਆਂ ਦੋਹਾਂ ਵੈਰ ਆਪਸ ਵਿੱਚ ਵਧਾਇ ਲਿਆ
ਮਹਾਂ ਸਿੰਘ ਦੀ ਜੈ ਸਿੰਘ ਨਾਲ ਵਿਗੜੀ ੦ਪਿੱਛੇਖੋਲ੍ਹ ਇਹ ਹਾਲਲਿਖਾਇ ਲਿਆ
ਓਧਰ ਕਾਂਗੜੇ ਵਾਲਾ ਸੰਸਾਰ ਚੰਦ ਜੋ ਮੁਲਕ ਜੈ ਸਿੰਘ ਓਹਦਾ ਦਬਾਇ ਲਿਆ
ਗੁੱਡੀ ਚੜ੍ਹੀ ਘਨੱਈਆਂ ਦੀ ਬਹੁਤ ਹੈਸੀ ਜੋ ਅੜਯਾ ਨੀਚੇ ਗਿਰਾਇ ਲਿਆ
ਸੁੱਕਰ ਚੱਕੀਆਂ ਕਾਂਗੜੇ ਵਾਲਯਾਂ ਨੇ ਮਤਾ ਆਪਸ ਵਿੱਚ ਪਕਾਇ ਲਿਆ
ਹੁੰਦਾ ਟਾੱਕਰਾ ਸਾਥੋਂ ਘਨੱਈਆਂ ਦਾ ਨ ਸੋਚ ਹੋਰ ਹੀ ਜਾਦੂ ਚਲਾਇ ਲਿਆ
ਜੱਸਾ ਸਿੰਘ ਨੂੰ ਸੱਦੀਏ ਮਾਲਵੇ ਤੋਂ ਚਿੱਠੀ ਲਿਖ ਕੇ ਓਹਨੂੰ ਬੁਲਾਇ ਲਿਆ
ਜੈ ਸਿੰਘ ਪਾਸੋਂ ਆ ਕੇ ਵੈਰ ਲੈ ਲੈ ਅਸੀਂ ਨਾਲ ਤੇਰੇ, ਠਹਿਰਾਇ ਲਿਆ

---

*ਦੁਜਾੱਨੇ, ਦਾਦਰੀ ਤੇ ਪਟੌਦੀ ਵਾਲੇ।

†ਕਰ ਅਥਵਾ ਟਕੇ।

‡ ਇਹ ਨੁਵਾਬ ਹਿੰਦੂਆਂ ਤੇ ਬੜੇ ਜ਼ੁਲਿਮ ਕਰਦਾ ਸੀ।

§ਲਿਖਯਾ ਹੈ ਕਿ ਜਦ ਜੱਸਾ ਸਿੰਘ ਨੇ ਬਰਵਾਲੇ ਦੇ ਸੱਯਦ ਨਯਾਮਤੁੱਲਾ ਨੂੰ ਦਬਾ ਕੇ ਓਥੇ ਡੇਰਾ ਕੀਤਾ ਤਾਂ ਫੌਜ ਨੇ ਤਲਬ ਮੰਗੀ, ਪਰ ਜੱਸਾ ਸਿੰਘ ਪਾਸ ਓਸ ਵੇਲੇ ਕੁਝ ਭੀ ਨਹੀਂ ਸੀ, ਏਸ ਨੇ ਸਤਿਗੁਰਾਂ ਪਾਸ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਖ਼ਾਲਸੇ ਨੂੰ ਖਰਚ ਮਿਲੇ, ਓਸੇ ਵੇਲੇ ਜਦ ਜੱਸਾ ਸਿੰਘ ਦਾ ਆਦਮੀ ਇੱਕ ਖ਼ੂਹ ਵਿਚੋਂ ਪਾਣੀ ਕੱਢਣ ਗਿਆ ਤਾਂ ਗੜਵਾ ਵਿਚ ਜਾ ਪਿਆ, ਜਦ ਗੜਵਾ ਕੱਢਨ ਲਈ ਵਿਚ ਵੜੇ ਤਦ ਖ਼ੂਹ ਵਿਚੋਂ ਚਾਰ ਸੰਦੂਕ ਲੋਹੇ ਦੇ ਮਿਲੇ ਜਿਸ ਵਿਚ ਚਾਰ ਲਖ਼ ਦੀਆਂ ਮੋਹਰਾਂ ਤੇ ਕੁਝ ਨਕਦੀ ਸੀ।

੦ਦੇਖੋ ਘਨੱਈਆਂ ਦੀ ਮਿਸਲ ਸਫ਼ਾ ੨੩

ਜੱਸਾ ਸਿੰਘ ਨੇ ਤਾੜਯਾ ਖ਼ੂਬ ਮੌਕਾ *ਕੂਚ ਵੱਲ ਪੰਜਾਬ ਬੁਲਾਇ ਲਿਆ
ਭੱਗਾਂ ਮੋੜੀ ਮੁਹਾਰ ਕਰਤਾਰ ਸਿੰਘਾ ਬੁਰੇ ਦਿਨਾਂ ਨੇ ਮੂੰਹ ਛੁਪਾਇ ਲਿਆ

ਜੱਸਾ ਸਿੰਘ ਦੀ ਫਤਹ ਤੇ ਘਨੱਈਆਂ ਨੂੰ ਹਾਰ

ਜੱਸਾ ਸਿੰਘ ਜਾਲੰਧਰ ਪਾਸ ਆਯਾ ਜੈ ਸਿੰਘ ਅੱਗੋਂ ਖ਼ਬਰ ਪਾਇ ਭਾਈ
ਦਿੱਤਾ ਭੇਜ ਗੁਰਬਖ਼ਸ਼ ਸਿੰਘ ਦੂਦੀਏ ਨੂੰ ਜੰਗ ਕਰਕੇ ਜਾਹ ਅਟਕਾਇ ਭਾਈ
ਮੁੱਠ ਭੇੜ ਬਿਆਸ ਦੇ ਪਾਸ ਹੋਈ ਦੂਦਾ ਮਾਰਯਾ ਗਿਆ ਉਥਾਇ ਭਾਈ
ਹਾਰ ਹੋਈ ਘਨੱਈਆਂ ਨੂੰ ਓਸ ਥਾਂ ਤੇ ਜੱਸਾ ਸਿੰਘ ਆਯਾ ਅਗ੍ਹਾਂ ਧਾਇ ਭਾਈ
ਸੁੱਕਰ ਚੱਕੀਆਂ ਕਾਂਗੜੇ ਵਾਲਯਾਂ ਨੇ ਭਾਰਾ ਕੱਠ ਕੀਤਾ ਅੱਗੋਂ ਜਾਇ ਭਾਈ
ਅਠਾਰਾ ਸੌ ਬੈਤਾਲੀਆਂ ਸਾਲ ਹੈ ਸੀ ਰਲ ਚੜ੍ਹੇ ਤਿੰਨੇ ਧੌਂਸਾ ਵਾਇ ਭਾਈ
ਓਧਰ ਕੱਠ ਘਨੱਈਆਂ ਭੀ ਬਹੁਤ ਕੀਤਾ ਜੰਗੀ ਸਾਜ਼ ਸਾਮਾਨ ਸਜਾਇ ਭਾਈ
ਭੇੜ ਮੱਚਿਆ ਪਾਸ ਵਟਾਲੇ ਦੇ ਆ ਤਿੰਨ ਪਹਿਰ ਲੜੇ ਜ਼ੋਰ ਲਾਇ ਭਾਈ
ਹੋਈ ਚਾਹੁੰਦੀ ਜਿੱਤ ਘਨੱਈਆਂ ਦੀ ਸੀ, ਦਿੱਤੀ ਹਾਰ ਨਸੀਬਾਂ ਨੇ ਆਇ ਭਾਈ
ਜੈ ਸਿੰਘ ਦਾ †ਪੁੱਤ ਸ਼ਹੀਦ ਹੋਯਾ ਜੱਸਾ ਸਿੰਘ ਪਾਸੋਂ ਤੀਰ ਖਾਇ ਭਾਈ
ਲਾਇਕ ਪੁੱਤ੍ਰ ਦੇ ਮਰ ਜਾਣ ਕਰਕੇ ਜੈ ਸਿੰਘ ਡਿੱਗਾ ਥਰਥਰਾਇ ਭਾਈ
ਕੌਣ ਲੜਦਾ ਫੇਰ ਕਰਤਾਰ ਸਿੰਘਾ ਜੈ ਸਿੰਘ ਗਿਆ ਦਿਲ ਢਾਹਿ ਭਾਈ

ਜੱਸਾ ਸਿੰਘ ਨੇ ਪਰਗਣ ਮੱਲਣੇ

ਜੱਸਾ ਸਿੰਘ ਨੇ ਮੁਲਕ ਘਨੱਈਆਂ ਉੱਤੇ ਠਾਣੇ ਆਪਣੇ ਤੁਰਤ ਬੈਠਾਇ ਦਿੱਤੇ
ਮੱਲ ਲਿਆ ਵਟਾਲਾ ਗੁਰਦਾਸ ਪੁਰਾ ਸ਼ਾਹ ਜਹਾਨ ਪੁਰੇ ਡੇਰੇ ਲਾਇ ਦਿੱਤੇ
ਕਲਾਨੌਰ ਤੇ ਹਰ ਗੋਬਿੰਦ ਪੁਰਯੋਂ ਜੈ ਸਿੰਘ ਦੇ ਪਹਿਰੇ ਉਠਾਇ ਦਿੱਤੇ
ਪਹਿਲੇ ਪਰਗਣੇ ਆਪਣੇ ਲਏ ਸਾਰੇ ਆਹਲੂਵਾਲੀਏ ਧੱਕ ਕਢਾਇ ਦਿੱਤੇ
ਸੁੱਕਰ ਚੱਕੀਆਂ ਅਤੇ‡ਘਨੱਈਆਂ ਅੰਦਰ ਸੁਲ੍ਹਾ ਹੋਈ ਜਦ ਵੈਰ ਗੁਵਾਇ ਦਿੱਤੇ

---

* ਓਸ ਵੇਲੇ ਜੱਸਾ ਸਿੰਘ ਤੋਸ਼ਾਮ ਦੇ ਮਕਾਨ ਵਿਚ ਰਹਿੰਦਾ ਸੀ।

†ਗੁਰਬਖ਼ਸ਼ ਸਿੰਘ

‡ਜੈ ਸਿੰਘ ਨੇ ਜਦ ਵੇਖਿਆ ਕਿ ਏਸ ਜ਼ੋਰਾਵਰ ਪਾਸੋਂ ਮੇਰਾ ਬਾਕੀ ਦਾ ਮੁਲਕ ਭੀ ਨਹੀਂ ਬਚਦਾ ਤਦ ਮਹਾਂ ਸਿੰਘ ਦੇ ਬੇਟੇ ਰਣਜੀਤ ਸਿੰਘ ਨੂੰ ਪੋਤਰੀ ਦਾ ਸਾਕ ਦੇ ਕੇ ਸਾਥੀ ਬਣਾ ਲਿਆ ਤੇ ਮਹਾਂ ਸਿੰਘ ਨੇ ਜੱਸਾ ਸਿੰਘ ਪਾਸੋਂ ਘਨੱਈਆਂ ਦੇ ਸਾਰੇ ਪਰਗਣੇ ਛੁਡਾ ਦਿੱਤੇ।

ਆਪੋ ਆਪਣੇ ਮੱਲ ਕਰਤਾਰ ਸਿੰਘਾ ਤਲਕੇ ਦੂਸਰੇ ਛੱਡ ਛਡਾਇ ਦਿੱਤੇ

ਸ੍ਰ: ਜੱਸਾ ਸਿੰਘ ਦਾ ਗੁਜ਼ਰਨਾ

ਅਠਾਰਾਂ ਸੌ ਪੰਜਾਹ ਦੇ ਸਾਲ ਅੰਦਰ ਜੱਸਾ ਸਿੰਘ ਭੀ ਕੂਚ ਬੁਲਾਇ ਗਿਆ
ਅੱਸੀ ਬਰਸ ਦੀ ਭੋਗਕੇ ਉਮਰ ਸਾਰੀ *ਮਾਲ ਮੁਲਕ ਨੂੰ ਛੱਡ ਛਡਾਇ ਗਿਆ
ਵਿਚ ਪੰਥ ਦੇ ਬੜਾ ਮਸ਼ਹੂਰ ਹੋਯਾ ਚੰਗੇ ਕਈ ਨਮੂਨੇ ਦਿਖਾਇ ਗਿਆ
ਹੋਯਾ ਵੇਲੇ ਦਾ ਚੋਣਵਾਂ ਬਲੀ ਯੋਧਾ ਜੱਸ ਪੰਥ ਅੰਦਰ ਵੱਡਾ ਪਾਇ ਗਿਆ
ਭਾਰੀ ਮਿਸਲ ਦਾ ਹੋ ਜੱਥੇਦਾਰ ਵੱਡਾ ਧਰਮ ਵੈਰੀਆਂ ਤਈਂ ਖਪਾਇ ਗਿਆ
ਯਾਦਗਾਰ ਰਹਿ ਗਈ ਕਰਤਾਰ ਸਿੰਘਾ ਸਮਾਂ ਹੋਰ ਦਾ ਹੋਰ ਹੀ ਆਇ ਗਿਆ

ਸਰਦਾਰ ਜੋਧ ਸਿੰਘ

ਜੱਸਾ ਸਿੰਘ ਪਿਛੋਂ ਬੇਟੇ ਓਸ ਦੇ ਜੀ ਲਿਆ ਮਿਸਲ ਦੇ ਤਈਂ ਸੰਭਾਰ ਭਾਈ
ਜੋਧ ਸਿੰਘ ਵੱਡਾ ਸਿਖੀ ਸਿਦਕ ਵਾਲਾ ਪੱਕਾ ਸੁਖ਼ਨ ਦਾ ਵਡਾ ਦਾਤਾਰ ਭਾਈ
ਹੈਸੀ ਨਰਮ ਸੁਭਾ ਤੇ ਸਾਫ਼ ਦਿਲ ਦਾ ਬਾਹਰੋਂ ਅੰਦ੍ਰੋਂ ਸੀ ਇੱਕੋ ਢਾਰ ਭਾਈ
ਕਿਸੇ ਨਾਲ ਨ ਰੱਖਯਾ ਵੈਰ ਇਸਨੇ ਵੈਰੀ ਮਿਤ ਕੀਤੇ ਮਿਲਨ ਸਾਰ ਭਾਈ
ਜਿਤੇ ਹੋਇ ਕਈ ਪਰਗਣੇ ਮੋੜ ਦਿਤੇ ਕਰ ਵੈਰੀਆਂ ਨਾਲ ਪਿਆਰ ਭਾਈ
ਜੋ†ਸ਼ਰਨ ਆਯਾ ਓਹਦੀ ਬਾਂਹ ਪਕੜੀ ਵਰਤੋਂ ਸਿਖਾਂ ਵਾਲੀ ਰੱਖੀ ਭਾਰ ਭਾਈ
ਵਿੱਚ ਰਾਜ ਦੇ ਜੋਗ ਕਮਾਇ ਲਿਆ ਨੇਕੀ ਰਹੀ ਪਿਛੇ ਯਾਦਗਾਰ ਭਾਈ
ਠਾਰਾਂ ਸੌ ਇਕੱਤ੍ਰ ਕਰਤਾਰ ਸਿੰਘਾ ਛੱਡ ਗਿਆ ਅਖ਼ੀਰ ਸੰਸਾਰ ਭਾਈ

---

*ਇਸ ਸਰਦਾਰ ਨੇ ਦਿੱਲੀ ਦੇ ਕਿਲ੍ਹੇ ਵਿਚੋਂ ਬਹੁਤ ਅਸਬਾਬ ਲਿਆਂਦਾ ਸੀ, ਜਿਸ ਵਿੱਚ ਚਾਰ ਤੋਪਾਂ ਤੇ ਇੱਕ ਪੱਥਰ ਦੀ ਸਿਲ ਭੀ ਸੀ, ਇਹ ਪੱਥਰ ਦੀ ਸਿਲ ਹੁਣ ਤੱਕ ਰਾਮਗੜ੍ਹੀਆਂ ਦੇ ਬੁੰਗੇ (ਅੰਮ੍ਰਿਤਸਰ) ਵਿੱਚ ਪਈ ਹੋਈ ਹੈ।

†ਇਹ ਸਰਦਾਰ ਬੜਾ ਦਯਾਵਾਨ ਤੇ ਦਾਤਾਰ ਸੀ, ਏਸ ਨੇ ਰਾਜੇ ਸੰਸਾਰ ਚੰਦ ਦੀ ਆਜਜ਼ੀ ਕਰਨ ਤੇ ਉਸ ਨੂੰ ਗੜ ਦੀਵਾਲਾ, ਉਰਮੁਰ ਟਾਂਡਾ, ਬਜਵਾੜਾ, ਹੁਸ਼ਯਾਰ ਪੁਰ ਦੇ ਦਿਤੇ, ਭੁੰਗੇ ਵਾਲਾ ਨੁਵਾਬ ਭੁੰਬੂ ਖਾਂ ਜਦ ਸ਼ਰਨ ਆਯਾ ਤਾਂ ਉਸ ਨੂੰ ਜਾਗੀਰ ਬਖ਼ਸ਼ ਦਿੱਤੀ। ਸਰਦਾਰ ਮੋਹਰ ਸਿੰਘ ਹਜ਼ਾਰਾ ਸਿੰਘ ਤੇ ਠਾਕਰ ਸਿੰਘ ਨੂੰ ਆਹਲੂ ਵਾਲੀਏ ਫਤੇ ਸਿੰਘ ਨੇ ਜਦ ਉਜਾੜ ਕੇ ਕੱਢ ਦਿੱਤਾ ਤਦ ਏਸ ਸਰਦਾਰ ਨੇ ਪੰਜ ੨ ਪਿੰਡ ਦੇਕੇ ਓਹਨਾਂ ਨੂੰ ਵਸਾਯਾ।ਜਦ ਭੰਗੀਆਂ ਪਾਸੋਂ ਅੰਮ੍ਰਿਤਸਰ ਦਾ ਕਬਜ਼ਾ ਰਣਜੀਤ ਸਿੰਘ ਨੇ ਲਿਆ ਤਾਂ ਗੁਰਦਿੱਤ ਸਿੰਘ ਦੀ ਮਾਂ ਬੱਚੇ ਨੂੰ ਲੈਕੇ ਜੋਧ ਸਿੰਘ ਦੀ ਸ਼ਰਨ ਚਲੀ ਗਈ ਉਸ ਨੂੰ ਭੀ ਏਸੇ ਨੇ ਆਪਨੇ ਪਾਸ ਰੱਖਯਾ।ਫਗਵਾੜੇ ਵਾਲੀ ਸਰਦਾਰਨੀ ਲੱਛਮੀ ਦਾ ਜਦ ਸਭ ਕੁਝ ਸਰਕਾਰ ਲਾਹੌਰ ਨੇ ਸਾਂਭ ਲਿਆ ਤਾਂ ਓਹ ਭੀ ਏਸੇ ਦੀ ਸ਼ਰਨ ਆ ਰਹੀ, ਇਹੋ ਜਹੇ ਹੋਰ ਕਈ ਪਰਉਪਕਾਰ ਕੀਤੇ।

੧੮੫੪ ਨੂੰ ਮਿਆਣੀ ਦੇ ਕਿਲ੍ਹੇ ਤੇ ਚੜ੍ਹਾਈ

ਸਾਲ ਚਾਰ ਕੂ ਏਵੇਂ ਹੀ ਗੁਜ਼ਰ ਗਏ ਜੋਧ ਸਿੰਘ ਨੇ ਪੈਰ ਜਮਾ ਕਰਕੇ
ਮਿਸਲ ਆਪਣੀ ਤਈਂ ਵਧਾਇ ਲਿਆ ਸਾਰੇ ਵੈਰੀਆਂ ਤਈਂ ਦਬਾ ਕਰਕੇ
ਫੇਰ ਚਮਕਯਾ ਰਾਜ ਰਣਜੀਤ ਸਿੰਘ ਦਾ *ਸਦਾ ਕੌਰ ਓਦੋਂ ਮੌਕਾ ਪਾ ਕਰਕੇ
ਰਾਮਗੜ੍ਹੀਆਂ ਤੋਂ ਲੈਣਾ ਵੈਰ ਚਾਹਯਾ ਰਣਜੀਤ ਸਿੰਘ ਤਈਂ ਸਿਖਾ ਕਰਕੇ
ਧਾਵਾ ਕਰ ਮਿਆਣੀ ਦੇ ਕਿਲ੍ਹੇ ਅੰਦਰ ਘੇਰੇ ਰਾਮਗੜ੍ਹੀਏ ਜ਼ੋਰ ਪਾ ਕਰਕੇ
ਇੱਕ ਮਾਹ ਲੜਾਈ ਦਾ ਜ਼ੋਰ ਰਿਹਾ ਜੋਧ ਸਿੰਘ ਪਿਆ ਤੰਗ ਆ ਕਰਕੇ
ਕੀਤੀ ਓਸ ਅਰਦਾਸ ਕਰਤਾਰ ਅੱਗੇ ਸਭ ਆਪਣਾ ਹੌਂਸਲਾ ਢਾਹ ਕਰਕੇ
ਕੀਤੀ ਮੱਦਦ ਪੁਰਖ ਅਕਾਲ ਨੇ ਜੀ ਕਾਂਗ ਪਈ ਆ ਜ਼ੋਰ ਵਧਾ ਕਰਕੇ
ਪਿਆ ਹੜ੍ਹ ਬਿਆਸਾ ਦਾ ਰਾਤ ਅੱਧੀ ਸਦਾ ਕੌਰ ਦਾ ਕੈਂਪ ਰੁੜ੍ਹਾ ਕਰਕੇ
ਮਾਲ ਜਾਨ ਦਾ ਬਹੁਤ ਨੁਕਸਾਨ ਕੀਤਾ ਰਾਣੀ ਵੇਖ ਭਾਣਾ, ਪਛਤਾ ਕਰਕੇ
ਤੁਰਤ ਛੱਡ ਮੁਹਾਸਰਾ ਚਲੀ ਆਈ ਰਾਮਗੜ੍ਹੀਆਂ ਸ਼ੁਕਰ ਮਨਾ ਕਰਕੇ
ਅੱਗੇ ਪੁਰਖ ਅਕਾਲ ਕਰਤਾਰ ਸਿੰਘਾ ਕੀਤੀ ਬੇਨਤੀ ਸੀਸ ਝੁਕਾ ਕਰਕੇ

ਏਸ ਮਿਸਲ ਦਾ ਅੰਤ

ਜੋਧ ਸਿੰਘ ਔਲਾਦ ਦੇ ਬਿਨ੍ਹਾਂ ਮਰਯਾ ਸ਼ਾਖ਼ ਬੰਦ ਕੀਤੀ ਕਰਤਾਰ ਸਮਝੋ
ਬੀਰ ਸਿੰਘ ਭਰਾ ਸੀ ਜੋਧ ਸਿੰਘ ਦਾ ਲਈ ਓਸਨੇ ਕਾਰ ਸੰਭਾਰ ਸਮਝੋ
ਤਾਰਾ ਸਿੰਘ ਦਾ ਪੁੱਤ ਦੀਵਾਨ ਸਿੰਘ ਸੀ ਵੱਡਾ ਚਾਤੁਰ ਤੇ ਹੁਸ਼ਯਾਰ ਸਮਝੋ
ਮਤਾਬਸਿੰਘ ਸੀ ਪੁੱਤ ਖੁਸ਼ਾਲ ਸਿੰਘ ਦਾ ਵਧੀ ਵਿੱਚ ਇਹਨਾਂ ਆਕੇ ਖ਼ਾਰ ਸਮਝੋ
ਆਪੋ ਵਿੱਚ ਕੁਝ ਹੋਇ ਵਿਗਾੜ ਗਿਆ ਮੌਕਾ ਤਾੜ ਲਾਹੌਰ ਸਰਕਾਰ ਸਮਝੋ
ਤਿੰਨੇ ਸੱਦ ਨਦਾਉਨ ਵਿਚ ਕੈਦ ਕੀਤੇ ਮੁਲਕ ਆਪਣੇ ਕਬਜ਼ੇ ਡਾਰ ਸਮਝੋ
ਫੇਰ ਸਿੱਖਾਂ ਸਰਦਾਰਾਂ ਦੇ ਕਹਿਣ ਕਰਕੇ ਤਿੰਨੇ ਕਰ ਲਏ †ਫ਼ੌਜਦਾਰ ਸਮਝੋ

*ਸਦਾ ਕੌਰ ਸਰਦਾਰ ਜੈ ਸਿੰਘ ਦੀ ਨੂੰਹ ਤੇ ਮਹਾਰਾਜੇ ਰਣਜੀਤ ਸਿੰਘ ਦੀ ਸੱਸ ਸੀ।

†ਆਪਣੀ ਫ਼ੌਜ ਵਿੱਚ ਔਹਦੇਦਾਰ ਕਰਕੇ ਧਰਮ ਕੋਟ, ਰੰਧਾਵਯਾਂ ਦਾ ਪਰਗਣਾ ਪੈਂਤੀ ਹਜ਼ਾਰ ਦੀ ਜਾਗੀਰ ਵਿੱਚ ਦਿੱਤਾ, ਦੀਵਾਨ ਸਿੰਘ ਨਾਰਾਜ਼ ਹੋਕੇ ਪਟਯਾਲੇ ਚਲਾ ਗਿਆ। ਪਰ ਫੇਰ ਕੁਝ ਸਰਦਾਰਾਂ ਨੇ ਆਖ ਵੇਖਕੇ ਉਥੋਂ ਬੁਲਵਾ ਲਾਹੌਰ ਸਰਕਾਰ ਪਾਸੋਂ ਨੱਬੇ ਹਜ਼ਾਰ ਦੀ ਜਾਗੀਰ ਦੁਵਾਈ:ਅਤੇ ਫੌਜਦਾਰ ਬਨਵਾਕੇ ਕਸ਼ਮੀਰ ਦੀ ਮੁਹਿਮ ਤੇ ਭੇਜ ਦਿੱਤਾ ਜੋ ਉਧਰੇ ਹੀ ਗੁਜ਼ਰ ਗਿਆ। ਉਸਦੇ ਪਿਛੋਂ ਉਸ ਦਾ ਬੇਟਾ ਸਰਦਾਰ ਮੰਗਲ ਸਿੰਘ ਮਹਾਰਾਜੇ ਰਣਜੀਤ ਸਿੰਘ ਪਾਸ ਰਿਹਾ ਅਤੇ ਜਮਰੋਦ ਆਦਿਕ ਲੜਾਈਆਂ ਵਿੱਚ ਹਿੱਸਾ ਲੈਂਦਾ ਰਿਹਾ, ਫੇਰ ਸਰਕਾਰ ਅੰਗ੍ਰੇਜ਼ੀ ਦੇ ਵੇਲੇ ਸ੍ਰੀ ਦਰਬਾਰ ਸਾਹਿਬ ਦਾ ਸਰਬ੍ਰਾਹ ਬਣਯਾਂ ਰਿਹਾ। ਹੁਣ ਏਸ ਮਿਸਲ ਦੀ ਯਾਦਗਾਰ ਸਰਦਾਰ ਸੁੰਦਰ ਸਿੰਘ ਆਨਰੇਰੀ ਮੈਜਿਸਟ੍ਰੇਟ ਬੜਾ ਨੇਕ ਤੇ ਸ਼ੀਲ ਸੁਭਾਵ ਪੁਰਸ਼ ਹੈ।

ਕੁਝ ਦੇਇ ਜਾਗੀਰ ਕਰਤਾਰ ਸਿੰਘਾ ਸਦਾ ਲਈ ਕੀਤੇ ਤਾਬੇਦਾਰ ਸਮਝੋ

ਵਾਕ ਕਵੀ

ਇਹ ਭੀ ਮਿਸਲ ਹੋਈ ਨਾਮਵਰ ਵਡੀ ਆਗੂ ਏਸਦੇ ਤੇਜ਼ ਵਧਾਇ ਗਏ
ਅੰਮ੍ਰਤਸਰ ਅੰਦਰ ਕਟੜਾ ਆਪਣੇ ਨਾਂ ਯਾਦਗਾਰ ਦੇ ਲਈ ਵਸਾਇ ਗਏ
ਸ਼ਾਨਦਾਰ ਮੁਨਾਰਯਾਂ ਸਣੇ ਬੁੰਗਾ ਦਰਬਾਰ ਜੀ ਪਾਸ ਬਨਾਇ ਗਏ
ਗੁੱਮ ਸੂਰਮੇ ਹੋਇ ਕਰਤਾਰ ਸਿੰਘਾ ਪਿੱਛੇ ਨਾਮ ਅਟੱਲ ਰਖਾਇ ਗਏ

## ਸ਼ਜਰਾ ਮਿਸਲ ਰਾਮਗੜ੍ਹੀਆਂ







# (ਨੰਃ-੯) ਮਿਸਲ ਫੈਜ਼ੁੱਲਾ ਪੁਰੀਆਂ

ਵਿੱਚ ਖਾਲਸਾ ਪੰਥ ਦੇ ਸਭ ਨਾਲੋਂ ਏਸ ਮਿਸਲ ਸੰਦਾ ਵੱਡਾ ਸ਼ਾਨ ਹੋਯਾ
ਇਹਦਾ ਆੱਗੂ ਨੁਵਾਬ ਕਪੂਰ ਸਿੰਘ ਸੀ ਗੁਰੂ ਪੰਥ ਅੰਦਰ ਵੱਡਾ ਮਾਨ ਹੋਯਾ
ਏਸ ਮਿਸਲ ਨ ਮੱਲਯਾ ਕੋਈ ਤੱਲਕਾ ਜੋ ਕੁਝ "ਸਭ ਗੁਰੂ ਦਾ" ਗਯਾਨ ਹੋਯਾ
ਜਦ ਤੱਕ ਨੁਵਾਬ ਦੀ ਜ਼ਿੰਦਗੀ ਰਹੀ ਮਾਲ ਮੁਲਿਕ ਦ ਾਨ ਚਾਹਵਾਨ ਹੋਯਾ
ਕੀਤਾ ਜੋ ਕੁਝ ਪੰਥ ਦੇ ਵਾਸਤੇ ਜੀ ਅਪਣੱਤ ਦਾ ਕਦੇ ਨ ਧਯਾਨ ਹੋਯਾ
ਵੱਡਾ ਸਿਦਕ ਭਰੋਸਾ ਕਰਤਾਰ ਸਿੰਘਾ ਗੁਰੂ ਪੰਥ ਤੋਂ ਸੀ ਕੁਰਬਾਨ ਹੋਯਾ

### ਚੌਧਰੀ ਦਲੀਪ ਸਿੰਘ

ਵਿਰਕ ਗੋਤ ਦਾ ਇਹ ਹੋਨਹਾਰ ਯੋਧਾ ਵੱਡਾ ਸੂਰਮਾ ਤੇ ਬਲਵਾਨ ਸਮਝੋ
ਹੈਸੀ ਵੱਸਦਾ ਵਿੱਚ *ਫੈਜ਼ੁੱਲਾ ਪੁਰ ਦੇ ਸਿੰਘ ਪੁਰਾ ਹੁਣ ਜਿੰਨੂੰ ਬੁਲਾਨ ਸਮਝੋ
ਹੈ ਖ਼ਾਸ ਲਾਹੌਰ ਦੇ ਜ਼ਿਲੇ ਅੰਦਰ ਸੁਰ ਸਿੰਘ ਦੇ ਪਾਸ ਨਿਸ਼ਾਨ ਸਮਝੋ
ਦਿੱਲੀ ਤਖ਼ਤ ਤੇ ਸ਼ਾਹ ਔਰੰਗ ਹੈਸੀ ਤੰਗ ਕਰ ਰੱਖੀ ਹਿੰਦਵਾਨ ਸਮਝੋ
ਚੁੱਕੀ ਤੇਗ਼ ਸਤਗੁਰੂ ਗੋਬਿੰਦ ਸਿੰਘ ਜੀ ਜੜ੍ਹ ਜ਼ੁਲਿਮ ਦੀ ਫੜ ਪੁਟਾਨ ਸਮਝੋ
ਖੜੇ ਹੋ ਕੇ ਜ਼ੁਲਿਮ ਦੇ ਟਾਕਰੇ ਤੇ ਕੀਤੇ ਬੜੇ ਬੜੇ ਘਸਮਾਨ ਸਮਝੋ
ਤਦੋਂ ਚੌਧਰੀ ਏਸ ਦਲੀਪ ਸਿੰਘ ਨੇ ਸਾਰਾ ਆਪਨਾ ਲੈ ਖ਼ਾਨਦਾਨ ਸਮਝੋ
ਫੜੇ ਚਰਨ ਜਾ ਗੁਰੂ ਗੋਬਿੰਦ ਸਿੰਘ ਦੇ †ਦੋਹਾਂ ਬੇਟਯਾਂ ਸਣੇ ਸੁਜਾਨ ਸਮਝੋ
ਸਿੱਖੀ ਸਿਦਕ ਨਬਾਹਯਾ ਠੀਕ ਪੂਰਾ ਦੁੱਖ ਸੁੱਖ ਝੱਲੇ ਉੱਤੇ ਜਾਨ ਸਮਝੋ
ਫੇਰ ਬੰਦੇ ਬਹਾਦੁਰ ਨਾਲ ਮਿਲਕੇ ਮਾਰੇ ਕਰਕੇ ਖ਼ਾਨ ਵੈਰਾਨ ਸਮਝੋ
ਸਤਾਰਾਂ ਸੌ ਬਹੱਤ੍ਰ ਸਾਲ ਅੰਦਰ ਮਹਿਤਾਬ ਦੇ ਕੋਟ ਸੁਨਾਨ ਸਮਝੋ
ਗਿਆ ਚੌਧਰੀ ਜੂਝ ਕਰਤਾਰ ਸਿੰਘਾ ਯਾਦਗਾਰ ਰਹਿ ਗਈ ਜਹਾਨ ਸਮਝੋ

### ਦਾਨ ਸਿੰਘ ਤੇ ਕਪੂਰ ਸਿੰਘ

ਦਾਨ ਸਿੰਘ ਕਪੂਰ ਸਿੰਘ ਦੋ ਬੇਟੇ ਪਿੱਛੇ ਪੰਥ ਦੀ ਸੇਵ ਕਮਾਵੰਦੇ ਰਹੇ
ਔਖ ਸੌਖ ਜੋ ਪੰਥ ਦੇ ਸਿਰ ਆਯਾ ਭਾਣੇ ਵਿੱਚ ਰਹਿ ਖੁਸ਼ੀ ਨਬਾਹਵੰਦੇ ਰਹੇ

---

* ਫੈਜ਼ੁੱਲਾ ਪੁਰ ਸੰਮਤ੧੪੯੨ ਵਿੱਚ ਫੈਜ਼ਉਲਾਬੇਗ ਮੁਗ਼ਲ ਨੇ ਵਸਾਯਾ ਸੀ, ਪਿਛੋਂ ਨੁਵਾਬ ਕਪੂਰ ਸਿੰਘ ਦੇ ਪ੍ਰਤਾਪ ਕਰਕੇ ਉਸ ਪਿੰਡ ਦਾ ਨਾਮ "ਸਿੰਘਪੁਰਾ" ਹੋ ਗਿਆ।

† ਕਪੂਰ ਸਿੰਘ ਤੇ ਦਾਨ ਸਿੰਘ।

ਜਿੱਥੇ ਜਿੱਥੇ ਵੱਡੇ ਵੱਡੇ ਜੰਗ ਪਏ, ਅੱਗੇ ਹੋ ਕੇ ਤੇਗ਼ ਚਲਾਵੰਦੇ ਰਹੇ
ਬਿਨ੍ਹਾਂ ਖ਼ੁਦੀ ਹੰਕਾਰ ਤੇ ਕਿਬਰ ਦੇ ਜੀ ਨਿਰਮਾਨ ਹੋ ਸਮਾਂ ਟਪਾਵੰਦੇ ਰਹੇ
ਵੱਡੇ ਸਿਦਕ ਭਰੋਸੇ ਦੇ ਵਿੱਚ ਰਹਿ ਕੇ ਮਾਯਾ ਵਿੱਚ ਤਯਾਗ ਜਤਾਵੰਦੇ ਰਹੇ
ਸੌਦੀ ਸਾਫ਼ ਹਮੇਸ਼ ਕਰਤਾਰ ਸਿੰਘਾ ਵਰਤੋਂ ਰੱਖ ਕੇ ਨਾਮ ਧਿਆਵੰਦੇ ਰਹੇ

### ਕਪੂਰ ਸਿੰਘ ਨੇ ਨੁਵਾਬ ਬਣਨਾ

ਮਾਹ ਵਸਾਖ ਸਤਾਰਾਂ ਸੌ ਨੱਬੇ ਅੰਦ੍ਰ ਮੇਲ ਸੂਬੇ ਲਾਹੌਰ ਨੇ ਚਾਹਯਾ ਜੀ
ਵਿੱਚ ਪਾਇ ਸਰਦਾਰ ਸੁਬੇਗ ਸਿੰਘ ਨੂੰ ਪੰਥ ਨਾਲ ਮਿਲਾਪ ਰਚਾਯਾ ਜੀ
ਸਿਰੇ ਪਾਉ ਨੁਵਾਬੀ ਦਾ ਬੜਾ ਔਹਦਾ ਨਾਲ ਪਟਾ ਜਾਗੀਰ ਜਤਾਯਾ ਜੀ
ਅੰਮ੍ਰਿਤਸਰ ਸਰਦਾਰ ਨੇ ਆ ਕਰਕੇ ਵਿੱਚ ਪੰਥ ਦੇ ਜਦੋਂ ਸੁਨਾਯਾ ਜੀ
ਕਿਸੇ ਸਿੰਘ ਨਹੀਂ ਸੀ ਮਨਜ਼ੂਰ ਕੀਤਾ ਹਿੱਸੇ *ਦੂਸਰੇ ਵਿੱਚ ਲਿਖਾਯਾ ਜੀ
ਤਦੋਂ ਪੰਥ ਨੇ ਵੇਖ ਨਿਰਮਾਨ ਸੇਵਕ ਸੀ ਕਪੂਰ ਸਿੰਘ ਤਈਂ ਦਵਾਯਾ ਜੀ
ਗੁਰਮਤਾ ਹੋ ਸ੍ਰੀ ਅਕਾਲ ਤਖ਼ਤੋਂ ਸੇਵਾਦਾਰੋਂ ਨੁਵਾਬ ਬਣਾਯਾ ਜੀ
ਪਾਯਾ ਟਹਿਲ ਦਾ ਮਹਿਲ ਕਰਤਾਰ ਸਿੰਘਾ ਗੁਰੂ ਪੰਥ ਵੱਡਾ ਵਡਿਆਯਾ ਜੀ

### ਨੁਵਾਬ ਕਪੂਰ ਸਿੰਘ ਜੀ ਦੀ ਸੇਵਾ

ਜਿਸ ਦਿਨ ਤੋਂ ਪੰਥ ਦੀ ਜੱਥੇਦਾਰੀ ਗੁਰੂ ਪੰਥ ਦੀ ਮਿਹਰ ਤੋਂ ਪਾਈ ਇਸਨੇ
ਉਸ ਦਿਨ ਤੋਂ ਪੰਥ ਦੀ ਕਲਾ ਸੁੱਤੀ ਨਵੇਂ ਸਿਰਯੋਂ ਫੇਰ ਜਗਾਈ ਇਸਨੇ
ਜੋ ਕਮਜ਼ੋਰੀਆਂ ਪੰਥ ਦੇ ਵਿਚ ਹੈਸਨ ਸਾਰੀ ਪਿਛਲੀ ਕਸਰ ਕਢਾਈ ਇਸਨੇ
ਇਤਿਫ਼ਾਕ ਪ੍ਰੇਮ ਤੇ ਭਾਉ ਭਗਤੀ ਨਵੇਂ ਸਿਰਯੋਂ ਲਹਿਰ ਚਲਾਈ ਇਸਨੇ
ਜੱਥੇਬੰਦੀ ਨੂੰ ਪੱਕਯਾਂ ਖੂਬ ਕੀਤਾ ਲੜੀ ਏਕਤਾ ਵਾਲੀ ਪੁਰਾਈ ਇਸਨੇ
ਸਿੰਘਾਂ ਵਿਚ ਪ੍ਰੇਮ ਪਯਾਰ ਵਧਯਾ ਫੁੱਟ ਈਰਖਾ ਪੁੱਟ ਗਵਾਈ ਇਸਨੇ
ਸੇਵਾ ਕਰਦਾ ਆਪ ਨਿਰਮਾਨ ਹੋਕੇ ਜਾਚ, ਬਣ ਨਮੂਨਾ ਸਿਖਾਈ ਇਸਨੇ
ਵੰਡ ਖਾਵਨਾ ਪ੍ਰੇਮ ਪਯਾਰ ਕਰਨਾ ਮਾਯਾ ਵਿਚ ਉਦਾਸੀ ਜਤਾਈ ਇਸਨੇ
ਜੋ ਕੁਝ ਹੈ "ਸੋ ਗੁਰੂ ਪੰਥ ਦਾ ਹੈ" ਅਪਣੱਤ ਦੀ ਬੂ ਮਿਟਾਈ ਇਸਨੇ
ਕਹਿਣੀ ਕਰਨੀ ਦਾ ਸਿਖ ਬਣ ਪੂਰਾ ਕੀਤੀ ਦੇਸ ਦੇ ਵਿਚ ਰੁਸ਼ਨਾਈ ਇਸਨੇ

---

*ਦੂਜਾ ਹਿੱਸਾ:-ਅਜੀਤ ਖ਼ਾਲਸਾ, ਇਸ ਵਿੱਚ ਅੱਗੇ ਬਨਾਏ ਸਿਦਕ ਖ਼ਾਲਸੇ ਨਾਲੋਂ ਅੱਠ ਸ਼ਹੀਦੀਆਂ ਜ਼ਿਆਦਾ ਹਨ ਅਤੇ ਬੜੀ ਹੀ ਰਸ ਭਰੀ ਤੇ ਪੱਥਰ ਦਿਲਾਂ ਨੂੰ ਰੁਵਾ ਦੇਣ ਵਾਲੀ ਕਵਿਤਾ ਠੇਠ ਪੰਜਾਬੀ ਛੰਤਾ ਦ੍ਵਾਰਾ ਦਰਜ ਕੀਤੀਆਂ ਗਈਆਂ ਹਨ।

ਸਿੰਘ ਪਿੰਡਾਂ ਦੇ ਪਿੰਡ ਬਣਾ ਦਿਤੇ ਦੂਣੀ ਚੌਗੁਣੀ ਸਿੱਖੀ ਵਧਾਈ ਇਸਨੇ
ਮਾਝੇ ਮਾਲਵੇ ਦੇਸ ਦੁਆਬੇ ਅੰਦਰ ਗੁਰਮਤ ਦੀ ਚਾਲ ਫੈਲਾਈ ਇਸਨੇ
ਜੋ ਸ਼ਰਨ ਆਯਾ ਓਹਨੂੰ ਕੰਠ ਲਾਯਾ ਊਚ ਨੀਚ ਦੀ ਕਾਣ ਚੁਕਾਈ ਇਸਨੇ
ਮਜ਼ੂਬੀ, ਸਿੰਘ ਬੇਅੰਤ ਸਜਾ ਕਰਕੇ ਦਾਤ ਗੁਰਾਂ ਦੀ ਖ਼ੂਬ ਵੰਡਾਈ ਇਸਨੇ
ਕਿਵੇਂ ਓਸ ਦਾ ਪਾਰ ਮੈਂ ਪਾਇ ਸੱਕਾਂ ਜੋ ਪੰਥ ਦੀ ਸੇਵ ਕਮਾਈ ਇਸਨੇ
ਜੱਥੇਦਾਰੀ ਦਾ ਫਰਜ਼ ਕਰਤਾਰ ਸਿੰਘਾ ਪੂਰਾ ਕਰ ਪਾਈ ਵਡਿਆਈ ਇਸਨੇ

ਵਾਕ ਕਵੀ

ਕੀਤੀ ਸੇਵਾ ਨਵਾਬ ਕਪੂਰ ਸਿੰਘ ਜੋ ਏਥੇ ਗਿਣ ਕੇ ਉਹ ਸੁਨਾਂ ਕੀਕੂੰ
ਹੋਣ ਇੱਕ ਦੋ ਗੱਲਾਂ ਤੇ ਲਿਖ ਦੇਵਾਂ ਕੁੱਜੀ ਵਿਚ ਸਮੁੰਦ੍ਰ ਪਾਂ ਕੀਕੂੰ
ਜੱਸ ਧਰਤ ਆਕਾਸ਼ ਤੇ ਫੈਲ ਰਿਹਾ ਥੋੜ੍ਹੇ ਬੈਂਤਾਂ ਦੇ ਵਿੱਚ ਲਿਖਾਂ ਕੀਕੂੰ
ਕੋਈ ਹੋਇ ਮਸਾਲ ਤੇ ਦੇਇ ਦੇਵਾਂ ਬੇ ਮਿਸਾਲ, ਮਸਾਲ ਸੁਨਾਂ ਕੀਕੂੰ
ਓਹਦੇ ਜਿਹਾ ਓਹੋ ਓਦੋਂ ਗੁਜ਼ਰਯਾ ਹੇ ਸੱਚ ਲਿਖਣੋਂ ਚਿੱਤ ਚੁਰਾਂ ਕੀਕੂੰ
ਸੂਰਜ ਚੜ੍ਹੇ ਦੇ ਤਈਂ ਕਰਤਾਰ ਸਿੰਘਾ ਦੇਇ ਹੇਠ ਕੁਨਾਲੀ ਛੁਪਾਂ ਕੀਕੂੰ

ਤਥਾ

ਸੱਤਰਾਂ ਸੌ ਬਹੱਤਰਵੇਂ ਸਾਲ ਤੋਂ ਲੈ ਅਠਾਰਾਂ ਸੌ ਸਤਾਰਾਂ ਪਛਾਨ ਭਾਈ
ਇਹਨਾਂ ਸਾਲਾਂ ਅੰਦਰ ਨਾਲ ਪੰਥ ਦੇ ਜੀ ਔਖ ਸੌਖ ਜੋ ਬੀਤਿਆ ਜਾਨ ਭਾਈ
ਹਰ ਸਮੇਂ ਕਪੂਰ ਸਿੰਘ ਰਿਹਾ ਸਾਥੀ ਕੀਤੇ ਜੰਗੋ ਜੱਦਾਲ ਮਹਾਨ ਭਾਈ
ਸੂਬੇ ਖ਼ਾਨ ਬਹਾਦਰ ਖ਼ਾਨ ਯਾਹਯੇ ਮੰਨੂੰ ਮੀਰ ਜਹੇ ਬੇਈਮਾਨ ਭਾਈ
ਲੱਖੂ ਭੱਖੂ ਤੇ ਕਾਬੁਲੀ ਸੂਬਿਆਂ ਦਾ ਰਿਹਾ ਜ਼ੋਰ ਬੇਅੰਤ ਸਿਆਨ ਭਾਈ
ਅਹਿਮਦ ਸ਼ਾਹ ਦੁਰਾਨੀ ਦੇ ਹੱਲਿਆਂ ਦੇ ਜੋ ਚੜ੍ਹਦੇ ਰਹੇ ਤੂਫਾਨ ਭਾਈ
ਜਥੇਦਾਰੀ ਨਵਾਬ ਦੀ ਵਿਚ ਬੀਤੇ ਤਦੋਂ ਬੜੇ ਬੜੇ ਘਮਸਾਨ ਭਾਈ
ਹਿਸੇ *ਦੂਸਰੇ ਤੀਸਰੇ ਵਿਚ ਲਿਖੇ ਵੇਖ ਪੜ੍ਹੋ ਸੱਜਣ ਬੁੱਧੀਵਾਨ ਭਾਈ
ਦਿਨ ਪੰਥ ਉਤੇ ਬੜੇ ਸਖ਼ਤ ਬੀਤੇ ਪੜ੍ਹ ਸੁਣ ਕੇ ਕੰਬਦੀ ਜਾਨ ਭਾਈ
ਲੈ ਲੰਘਣਾ ਓਹਨਾਂ ਤੂਫ਼ਾਨਾਂ ਵਿਚੋਂ ਬੇੜਾ, ਨਹੀਂ ਸੀ ਕੋਈ ਆਸਾਨ ਭਾਈ

---

*ਹਿੱਸਾ ਦੂਸਰਾ– 'ਅਜੀਤ ਖਾਲਸਾ'' ਤੇ ਹਿੱਸਾ ਤੀਸਰਾ ''ਜੌਹਰ ਖਾਲਸਾ'' ਵਿਚ ਦਿਲ ਨੂੰ ਹਿਲਾ ਦੇਣੇ ਵਾਲੀਆਂ ਸ਼ਹੀਦੀਆਂ ਤੇ ਵੇਲੇ ਦੇ ਹਕੂਮਤ ਨਾਲ ਕੇਵਲ ਧਰਮ ਬਦਲੇ ਬੜੇ ਬੜੇ ਬੇਮਿਸਾਲ ਜੰਗ ਬੜੀ ਹੀ ਰਸੀਲੀ ਕਵਿਤਾ ਦਵਾਰਾ ਦਰਜ ਹਨ, ਇਕ ਵਾਰ ਜ਼ਰੂਰ ਮੰਗਵਾਕੇ ਪੜ੍ਹੋ।

ਹੜ੍ਹ ਚਾਰ ਚੌਫੇਰਿਓਂ ਆ ਰਹੇ ਸਨ ਵੈਰੀ ਹੋ ਰਹੇ ਸਨ ਹੁਕਮਰਾਨ ਭਾਈ
ਪੱਤਾ ਪੱਤਾ ਮਾਰੂ ਹੈਸੀ ਪੰਥ ਦਾ ਜੀ ਦਿਨੇ ਰਾਤ ਹੁੰਦੇ ਨੁਕਸਾਨ ਭਾਈ
ਚੜ੍ਹਯਾ ਸਾਗਰ ਹੈਸੀ ਮੁਸੀਬਤਾਂ ਦਾ ਆਰ ਪਾਰ ਨ ਸੁੱਝਦਾ ਮਾਨ ਭਾਈ
ਓਥੋਂ ਪੰਥ ਜਹਾਜ਼ ਨੂੰ ਲੰਘਣਾ ਲੈ ਹੈਸੀ ਏਸੇ ਦਾ ਕੰਮ ਸੁਜਾਨ ਭਾਈ
ਹੱਥ ਗੁਰਾਂ ਦਾ ਸਿਦਕ ਸੀ ਸਿਖਦਾ ਜੀ ਹੋਈਆਂ ਦੂਰਓਹ ਮੁਸ਼ਕਲਾਂ ਆਨ ਭਾਈ
ਸਮੇਂ ਦੂਰ ਹੋ ਗਏ ਕਰਤਾਰ ਸਿੰਘਾ ਕੀਤੀ ਮਿਹਰ ਗੁਰੂ ਭਗਵਾਨ ਭਾਈ

ਤਥਾ

ਮਾਰ ਸੂਬੱਯਾਂ ਹਾਕਿਮਾਂ ਸ਼ਾਹਾਂ ਤਾਈਂ ਵਿੱਚ ਖ਼ਾਕ ਦੇ ਵੇਖੋ ਮਿਲਾਯਾ ਜੀ
ਮੁਲਤਾਨ, ਲਾਹੌਰ, ਕਸੂਰ ਤਾਈਂ ਜ਼ੋਰ ਤੇਗ਼ ਦੇ ਝੂਣ ਹਿਲਾਯਾ ਜੀ
ਜਾਲੰਧਰ ਅਤੇ ਸਰ੍ਹੰਦ ਤਾਈਂ ਜਿੱਤ, ਪੰਥ ਦਾ ਝੰਡਾ ਝੁਲਾਯਾ ਜੀ
ਲੈ ਕੇ ਜਿਹਲਮੋਂ ਜਮਨਾ ਪਾਰ ਤੋੜੀ ਸਾਰੇ ਪੂਰਬ ਤਈਂ ਝੁਕਾਯਾ ਜੀ
ਦੇਸ ਜਿੱਤ ਕੇ ਵੰਡਯਾ ਪੰਥ ਅੰਦ੍ਰ ਜੋ ਹੱਥ ਆਯਾ ਸੋ ਵੰਡਾਯਾ ਜੀ
ਕੀਤਾ ਆਪਣੇ ਵਾਸਤੇ ਵੱਖ ਕੁਝ ਨ ਵੱਡਾ ਰੱਖ ਤਯਾਗ ਦਿਖਾਯਾ ਜੀ
ਜੇ ਕਰ ਪੰਥ ਦੀ ਲਈ ਸੀ ਜੱਥੇਦਾਰੀ ਫ਼ਰਜ਼ ਆਪਣਾ ਤੋੜ ਨਿਬਾਹਯਾ ਜੀ
ਜ਼ੁੰਮੇਵਾਰੀ ਦਾ ਹੱਕ ਅਦਾ ਕੀਤਾ, ਮਾਯਾ ਵਿੱਚ ਨ ਚਿੱਤ ਫਸਾਯਾ ਜੀ
ਸਾਰੇ ਪੰਥ ਨੂੰ ਗੁਰੂ ਦਾ ਰੂਪ ਜੱਾਤਾ ਸੇਵਾ ਕਰਨੀ ਫ਼ਰਜ਼ ਜਤਾਯਾ ਜੀ
ਜੱਥੇਦਾਰੀ ਦਾ ਨਾਮ ਕਰਤਾਰ ਸਿੰਘਾ ਰੌਸ਼ਨ ਵਿੱਚ ਜਹਾਨ ਕਰਾਯਾ ਜੀ

ਤਥਾ

ਜਿਹਾ ਸ਼ਾਂਤੀ ਵਿੱਚ ਨਿਰਮਾਨ ਹੈਸੀ ਜਪੀ ਤਪੀ ਤੇ ਸਿਦਕ ਨਭਾਨ ਵਾਲਾ
ਤਿਹਾ ਬੀਰਤਾ ਵਿੱਚ ਭੀ ਸੀ ਪੂਰਾ ਹਠੀ ਧੀਰਜੀ ਵੈਰੀਆਂ ਘਾਨ ਵਾਲਾ
ਭੀਮ ਕਰਨ ਵਾਂਗੂ ਬੇ-ਮਿਸਾਲ ਯੋਧਾ ਤੇਗ਼ ਜੰਗ ਦੇ ਵਿੱਚ ਚਮਕਾਨ ਵਾਲਾ
ਹਾਥੀ ਮਸਤ ਦੇ ਵਾਂਗ ਬੇਖ਼ੌਫ਼ ਹੋ ਕੇ ਜੰਗ ਭੜਕਦੇ ਦੇ ਵਿੱਚ ਜਾਨ ਵਾਲਾ
ਤੋਪਾਂ ਚਲਦੀਆਂ ਦੇ ਸਾਹਵੇਂ ਚਲਾ ਜਾਂਦਾ ਨਹੀਂ ਸੀ ਦਿਲੋਂ ਕਦੇ ਘਬਰਾਨ ਵਾਲਾ
ਜਿੱਥੇ ਅੜ ਜਾਂਦਾ ਲਾਹੰਦਾ ਘਾਣ ਚੰਗੇ ਧਨੀ ਤੇਗ਼ ਦਾ ਤੀਰ ਚਲਾਨ ਵਾਲਾ
ਪਿਛ੍ਹਾਂ ਮੁੜਨਾ ਮੂਲੋਂ ਨ ਜਾਣਦਾ ਸੀ ਸੱਟਾਂ ਖਾ ਸੀ ਪੈਰ ਵਧਾਨ ਵਾਲਾ
"ਜਬੈ ਬਾਣ ਲਾਗੇ ਤਬੈ ਰੋਸ ਜਾਗੇ" ਗੁਰਵਾਕ ਸੀ ਸਫ਼ਲ ਕਰਾਨ ਵਾਲਾ
ਦਸਾਂ ਵੀਹਾਂ ਦੀ ਨਾਹਿੰ ਪ੍ਰਵਾਹ ਕਰਦਾ ਵੈਰੀ ਤੁੰਮਲੇ ਮਾਰ ਉਡਾਨ ਵਾਲਾ

ਹਨੂੰਮਾਨ ਦੇ ਵਾਂਗ ਕਰਤਾਰ ਸਿੰਘਾ ਲੰਕਾ ਜ਼ੁਲਿਮ ਦੀ ਫੂਕ ਜਲਾਨ ਵਾਲਾ

ਤਥਾ

ਪੰਜ ਸੌ ਨੌ ਵੈਰੀ ਨਾਲ ਤੇਗ਼ ਮਾਰੇ ਤੀਰਾਂ ਗੋਲੀਆਂ ਦਾ ਕੁਝ ਪਾਰ ਨਹੀਂ ਸੀ
ਚਾਲੀ ਤਿੰਨ ਛਾਤੀ ਉਤੇ ਜ਼ਖ਼ਮ ਆਹੇ ਪਿੱਛੇ ਪਿੱਠ ਦੇ ਇੱਕ ਵਿਚਾਰ ਨਹੀਂ ਸੀ
ਫਤੇ ਪਾਵਨੇ ਦੀ ਸਦਾ ਖ਼ਾਹਿਸ਼ ਰੱਖੀ ਧੂਹ ਕੇ ਤੇਗ਼ ਪਿਛਾਂ ਨੱਠਾ ਹਾਰ ਨਹੀਂ ਸੀ
ਥੋੜ੍ਹੇ ਬਹੁਤੇ ਵੈਰੀ ਦੀ ਨ ਗੇਣਤੀ ਸੀ ਗੁਰੂ ਆਸਰੇ ਬਿਨ੍ਹਾਂ ਕੋਈ ਕਾਰ ਨਹੀਂ ਸੀ
ਯੋਧਾ ਜੰਗ ਵੇਲੇ ਰਿਖ਼ੀ ਤਪ ਵੇਲੇ ਸੇਵਾ ਵਿੱਚ ਸਾਨੀ ਸੇਵਾਦਾਰ ਨਹੀਂ ਸੀ
ਏਨੇ ਹੁੰਦਿਆਂ ਗੁਣ ਕਰਤਾਰ ਸਿੰਘਾ ਫੇਰ ਚਿਤ ਦੇ ਵਿਚ ਹੰਕਾਰ ਨਹੀਂ ਸੀ

ਵਾਕ ਕਵੀ

ਸਤਿਗੁਰੂ ਤੂੰ ਆਪਣੀ ਮਿਹਰ ਕਰਕੇ ਇਹੋ ਜਹੇ ਫਿਰ ਸਿੰਘ ਦਿਖਾ ਦਿਹ ਖਾਂ
ਰੂਹਾਂ ਕਰ ਪੈਦਾ ਫੇਰ ਇਹੋ ਜਹੀਆਂ ਸਮਾ ਮੁੜ ਉਹੋ ਪਲਟਾ ਦਿਹ ਖਾਂ
ਤੇਰਾ ਪੰਥ ਤੇਰਾ ਰੂਪ ਸਤਿਗੁਰੂ ਜੀ ਜੋਤ ਆਪਣੀ ਫੇਰ ਚਮਕਾ ਦਿਹ ਖਾਂ
ਦੀਪ ਸਿੰਘ ਨਵਾਬ ਕਪੂਰ ਸਿੰਘ ਜਹੇ ਮਨੀ ਸਿੰਘ ਜਹੇ ਹਠੀ ਪੁਚਾ ਦਿਹ ਖਾਂ
ਅਸਲੀ ਸ਼ਕਲ ਅੰਦ੍ਰ ਤੇਰਾ ਪੰਥ ਪ੍ਰਗਟੇ ਮਿਲ ਗੋਭਾ ਇਹ ਦੂਰ ਕਰਵਾ ਦਿਹ ਖਾਂ
ਸ਼ੇਰ ਗਿੱਦੜਾਂ ਦੇ ਵਿਚ ਰਲ ਗਏ ਅਸਲੀ ਓਹਨਾਂ ਨੂੰ ਰੂਪ ਦਿਖਾ ਦਿਹ ਖਾਂ
ਨਾਲ ਬਗਲਿਆਂ ਦੇ ਹੰਸ ਹੋਇ ਬਗਲੇ ਹੰਸ ਬੱਗਾਂ ਤੋਂ ਵੱਖ ਬੈਠਾ ਦਿਹ ਖਾਂ
ਜਥੇਦਾਰ ਨਵਾਬ ਕਪੂਰ ਸਿੰਘ ਜਹੇ ਭੇਜ ਪੰਥ ਦੀ ਵਾਗ ਫੜਾ ਦਿਹ ਖਾਂ
ਤੇਰੇ ਮੋਤੀ ਨ ਖਿਲਰ ਕੇ ਰੁਲ ਜਾਵਨ ਲੜੀ ਏਕਤਾ ਵਿਚ ਪੁਰਵਾ ਦਿਹ ਖਾਂ
ਬਹੁਤਾ ਫੋਲ ਕੀਹ ਲਿਖਾਂ ਕਰਤਾਰ ਸਿੰਘਾ ਹੱਥ ਪੰਥ ਦੇ ਸਿਰ ਰਖਾ ਦਿਹ ਖਾਂ

ਨੁਵਾਬ ਕਪੂਰ ਸਿੰਘ ਜੀ ਦਾ ਚਲਾਣਾ

ਅਠਾਰਾਂ ਸੌ ਸਤਾਰ੍ਹਵੇਂ ਸਾਲ ਅੰਦਰ ਪੰਥ ਅੰਮ੍ਰਿਤਸਰ ਬੁਲਾਯਾ ਜੀ
ਸਾਰੇ ਸਿੰਘ ਸਰਦਾਰਾਂ ਨੂੰ ਕਰ ਕਠੇ ਸਿੰਘ ਸਾਹਿਬ ਨੇ ਆਖ ਸੁਨਾਯਾ ਜੀ
ਗੁਰੂ ਪੰਥ ਮੇਰੇ ਉੱਤੇ ਖ਼ੁਸ਼ੀ ਬਖ਼ਸ਼ੇ ਅੰਤ ਸਮਾਂ ਮੇਰਾ ਨੇੜੇ ਆਯਾ ਜੀ
ਸਾਰੇ ਪੰਥ ਦੀ ਲੈਕੇ ਰਾਇ ਖੁੱਲ੍ਹੀ ਸਾਰਾ ਫੈਸਲਾ ਇਉਂ ਕਰਾਯਾ ਜੀ
ਜੱਥੇਦਾਰ ਵੱਡਾ ਥਾਂ ਆਪਣੀ ਤੇ*ਜੱਸਾ ਸਿੰਘ ਦੇ ਤਈਂ ਬਨਾਯਾ ਜੀ

* ਜੱਸਾ ਸਿੰਘ ਆਹਲੂ ਵਾਲੀਆ

ਡੇਰੇ ਆਪਣੇ ਦਾ ਮੁਖ਼ਤਾਰ ਵੱਡਾ ਸੋ*ਖ਼ੁਸ਼ਹਾਲ ਸਿੰਘ ਤਈਂ ਠਹਿਰਾਯਾ ਜੀ
ਅੱਸੂ ਗਿਆਰ੍ਹਵੀਂ ਨੂੰ ਅੱਗੂ ਪੰਥ ਦਾ ਇਹ ਗੁਰ ਪੁਰੀ ਵਿੱਚ ਜਾਇ ਸਮਾਯਾ ਜੀ
ਦਿਹ ਰਹੀ ਨ ਭਾਵੇਂ ਕਰਤਾਰ ਸਿੰਘਾ ਪਰ ਯੱਸ ਅਟੱਲ ਰਖਾਯਾ ਜੀ

ਵਾਕ ਕਵੀ

ਰਤਨ ਪੰਥ ਦਾ ਕਾਲ ਨੇ ਗੁੰਮ ਕੀਤਾ ਦਿਹ ਤੱਤਾਂ ਦੇ ਵਿੱਚ ਰਲਾਇ ਦਿੱਤੀ
ਯੱਸ ਰਿਹਾ ਅਟੱਲ ਜਹਾਨ ਅੰਦਰ ਨੇਕੀ ਪੰਥ ਦੇ ਵਿੱਚ ਫੈਲਾਇ ਦਿੱਤੀ
ਸ੍ਰੀ ਬਾਬੇ ਅਟੱਲ ਦੇ ਵਿੱਚ ਚਰਨਾਂ ਦਿਹ ਪੰਥ ਨੇ ਰੱਖ ਜਲਾਇ ਦਿੱਤੀ
ਯਾਦਗਾਰ ਲਈ ਰਾਜੇ †ਖੜਗ ਸਿੰਘ ਨੇ ਪਿੱਛੋਂ ਸੀ ਸਮਾਧ ਬਣਵਾਇ ਦਿੱਤੀ
ਸੰਨ ਈਸਵੀ ਉੱਨੀ ਸੌ ਤ੍ਰੇਈ ਅੰਦਰ ਕਲਾ ਹੋਰ ਕਰਤਾਰ ਵਰਤਾਇ ਦਿੱਤੀ
ਜ਼ੋਰ ਲਹਿਰ ਅਕਾਲੀ ਦਾ ਪਿਆ ਆਕੇ ਉਹ ਸਮਾਧ ਅਕਾਲੀਆਂ ਢਾਹਿ ਦਿੱਤੀ
ਬੇਮਿਸਾਲ ਸੇਵਕ ਗੁਰੂ ਘਰ ਦੇ ਦੀ ਯਾਦਗਾਰ ਉਹ ਗੁੰਮ ਕਰਾਇ ਦਿੱਤੀ
ਕੀਤੀ ਸੋਚ ਨ ਕੁਝ ਕਰਤਾਰ ਸਿੰਘਾ ਕਰ ਬੇ ਪ੍ਰਵਾਹੀ ਦਿਖਾਇ ਦਿੱਤੀ

ਤਥਾ

ਇਹ‡ਸਰਦਾਰਰਹਿੰਦਾਬਹੁਤਾਮਾਲਵੇਸੀਕੀਤਾ ਸਿੱਖੀ ਦਾ ਬੜਾ ਪ੍ਰਚਾਰ ਭਾਈ
ਲੱਖਾਂ ਏਸ ਨੇ ਸਿੰਘ ਸਜਾਇ ਹੱਥੀਂ ਕੀਤਾ ਪੰਥ ਦਾ ਬੜਾ ਸੁਧਾਰ ਭਾਈ
ਵਿੱਚ ਠੀਕਰੀ ਵਾਲੇ ਦੇ ਹੁਣ ਤੋੜੀ ਹੈ ਨੁਵਾਬ ਜੀ ਦੀ ਯਾਦਗਾਰ ਭਾਈ
ਖੂਹ ਸੱਤ ਵਿੱਢਾ ਇੱਕ ਬੜਾ ਭਾਰਾ ਓਥੇ ਹੈ ਨਿਸ਼ਾਨ ਅਪਾਰ ਭਾਈ
ਜਿਸ ਨਿੰਮ ਤੇ ਜੰਡ ਦੇ ਹੇਠ ਬਹਿੰਦਾ ਧਰਮ ਮੂਰਤੀ ਬੀਰ ਸਰਦਾਰ ਭਾਈ
ਓਹ ਹੁਣ ਤੋੜੀ ਓਥੇ ਪੂਜੀਦੇ ਨੇ ਨਾਜ਼ਲ ਬਰਕਤਾਂ ਹੋਣ ਕਰਤਾਰ ਭਾਈ
ਕਰਨੀ ਵਾਲਯਾਂ ਜਿਸ ਥਾਂ ਪੈਰ ਰੱਖੇ ਪਿੱਛੋਂ ਕਰਨ ਪੂਜਾ ਦੁਨੀਆਂ ਦਾਰ ਭਾਈ
ਨੇਕਾ ਚੀਜ਼ ਹੈ ਬੜੀ ਕਰਤਾਰ ਸਿੰਘਾ ਨੇਕੀ ਖੱਟ ਤੂੰ ਭੀ ਸੰਸਾਰ ਭਾਈ

ਸਰਦਾਰ ਖੁਸ਼ਾਲ ਸਿੰਘ

ਗੁਜ਼ਰ ਗਿਆ ਨੁਵਾਬ ਕਪੂਰ ਸਿੰਘ ਜਾਂ ਪਿੱਛੋਂ ਡੇਰੇ ਦੀ ਕਾਰ ਚਲਾਈ ਚੰਗੀ

---

*ਨਵਾਬ ਜੀ ਦਾ ਪੁਤ੍ਰ ਕੋਈ ਨਹੀ ਸੀ, ਏਸ ਵਾਸਤੇ ਡੇਰੇ ਦੀ ਮੁਖ਼ਤਿਆਰੀ ਆਪਣੇ ਭਤੀਜੇ ਦਾਨ ਸਿੰਘ ਦੇ ਪੁਤ੍ਰ ਖੁਸ਼ਹਾਲ ਸਿੰਘ ਨੂੰ ਦੇ ਦਿਤੀ।

†ਰਾਜਾ ਖੜਗ ਸਿੰਘ ਆਹਲੂ ਵਾਲੀਆ।

‡ ਨੁਵਾਬ ਕਪੂਰ ਸਿੰਘ ਜੀ ਨੇ ਸੰਮਤ ੧੮੧੨ ਵਿਚ ਇਕ ਕਟੜਾ (ਜਿਥੇ ਹੁਣ ਕਸੇਰਯਾਂ ਦਾ ਬਾਜ਼ਾਰ ਹੈ) ਵਸਾਯਾ ਅਤੇ ਇਸ ਦਾ ਨਾਮ ਕਟੜਾ ਸਿੰਘ ਪੁਰੀਆਂ ਰੱਖਯਾ।

ਡੇਰਾ ਮਿਸਲ ਦੀ ਸ਼ਕਲ ਦੇ ਵਿੱਚ ਕਰਕੇ ਤਾਕਤ ਦਿਣੋ ਹੀ ਦਿਨ ਵਧਾਈ ਚੰਗੀ
ਜੱਥੇਦਾਰੀ ਸੰਭਾਲ ਖੁਸ਼ਹਾਲ ਸਿੰਘ ਨੇ ਪਾਈ ਪੰਥ ਅੰਦ੍ਰ ਵਡਿਆਈ ਚੰਗੀ
ਕਾਇਮ ਹੋਗਈ ਮਿਸਲ ਫੈਜ਼ੁੱਲਾਪੁਰੀਆਂ ਮੁਲਕ ਗੀਰੀ ਤੇ ਵਾਗ ਉਠਾਈ ਚੰਗੀ
ਮੱਲੇ ਪਰਗਣੇ ਕਈ ਪੰਜਾਬ ਅੰਦਰ ਫੇਰੀ ਵੈਰੀਆਂ ਵਿੱਚ ਦੁਹਾਈ ਚੰਗੀ
ਨਾਲ ਪੰਥ ਦੇ ਮਿਲ ਕਰਤਾਰ ਸਿੰਘਾ ਜੜ੍ਹ ਜ਼ੁਲਿਮ ਦੀ ਮੁਢੋਂ ਪੁਟਾਈ ਚੰਗੀ

ਤਥਾ

ਸਿੰਘਾਂ*ਫਤੂ ਦਵਾਬੇ ਤੇ ਜਦੋਂ ਪਾਈ ਹਿੱਸੇ ਕਰਕੇ ਦੇਸ ਦਬਾਯਾ ਜੀ
ਤਦੋਂ ਖ਼ਾਸ ਜਲੰਧਰ ਲਾਂਮੜੇ ਤੇ ਸਿੰਘ ਪੁਰੀਆਂ ਪੈਰ ਜਮਾਯਾ ਜੀ
ਠਾਰਾਂ ਸੌ ਦੇ ਵੀਹਵੇਂ ਜੇਠ ਚੋਦਾਂ ਧਾਵਾ ਉੱਤੇ ਸਰ੍ਹੰਦ ਬੁਲਾਯਾ ਜੀ
ਜੈਨ ਖ਼ਾਂ ਦਾ ਸਿਰ†ਬਿਰਾਜ ਸਿੰਘ ਨੇ ਕੱਟ ਤੇਗ਼ ਦੇ ਨਾਲ ਉਡਾਯਾ ਜੀ
ਓਹ ਬਾਵਨ ਲੱਖ ਦਾ ਮੁਲਕ ਸਾਰਾ ਪੰਥ ਖ਼ਾਲਸੇ ਵੰਡ ਵੰਡਾਯਾ ਜੀ
ਡੇਢ ਲੱਖ ਰੁਪਯੇ ਦਾ ਮੁਲਕ ਓਦੋਂ ਸਿੰਘ ਪੁਰੀਆਂ ਦੇ ਹਿੱਸੇ ਆਯਾ ਜੀ
ਮਨੌਲੀ, ਘਨੌਲੀ ਤੇ ਭਰਥ ਗੜ੍ਹ ਭੀ ਅਤੇ ਨਾਲ ਘੰਦੋਲਾ ਰਲਾਯਾ ਜੀ
ਅਠਾਰਾਂ ਸੌ ਦੇ ਛੱਬੀਏਂ ਸਾਲ ਅੰਦਰ‡ਖ਼ਾਂ ਨਿਜ਼ਾਮ ਦੀ ਬਾਹਰ ਧਕਾਯਾ ਜੀ
ਰਾਜਧਾਨੀ ਜਾਲੰਧਰ ਥਾਪ ਲਈ ਓਥੋਂ ਜ਼ੁਲਿਮ ਦਾ ਝੰਡਾ ਪੁਟਾਯਾ ਜੀ
ਫਤੂ ਖਾਂ ਕਸੂਰੀਏ ਖ਼ਾਨ ਪਾਸੋਂ ਹੈਬਤ ਪੁਰ ਪੱਟੀ ਛੁਡਵਾਯਾ ਜੀ
ਓਸ ਥਾਂ ਬਣਾ ਕੇ ਕਿਲ੍ਹਾ ਕੱਚਾ ਬੁੱਧ ਸਿੰਘ ਦੇ ਤਈਂ ਸੌਂਪਾਯਾ ਜੀ
ਅਠਾਰਾਂ ਸੌ ਦਾ ਛੱਬੀਆਂ ਸਾਲ ਹੈ ਸੀ ਵਿੱਚ ਮਾਝੇ ਦੇ ਪੈਰ ਜਮਾਯਾ ਜੀ
ਮੈਨ ਦਵਾਬ, ਦਵਾਬੇ ਤੇ ਵਿੱਚ ਮਾਝੇ ਸਿੰਘ ਪੁਰੀਆਂ ਝੰਡਾ ਝੁਲਾਯਾ ਜੀ
ਪੰਜ ਲੱਖ ਦਾ ਮੁਲਕ ਕਰਤਾਰ ਸਿੰਘਾ ਸਾਂਭ ਕਰਕੇ ਘੋੜਾ ਫਿਰਾਯਾ ਜੀ

ਤਥਾ

ਅਠਾਰਾਂ ਸੌ ਦੇ ਛੱਤੀਏਂ ਸਾਲ ਅੰਦ੍ਰ §ਹਰੀ ਸਿੰਘ ਨੇ ਜ਼ੋਰ ਵਧਾ ਭਾਈ

---

*ਅਦੀਨਾ ਬੇਗ ਸੂਬੇ ਜਾਲੰਧਰ ਦੇ ਦੀਵਾਨ ਬਿਸੰਭਰ ਮਲ ਨੂੰ ਮਾਰ ਕੇ।

†ਬਿਰਾਜ ਸਿੰਘ ਖੁਸ਼ਹਾਲ ਸਿੰਘ ਦਾ ਆਦਮੀ ਸੀ, ਇਹ ਪ੍ਰਸੰਗ ਹਿੱਸੇ ਤੀਸਰੇ "ਜੌਹਰ ਖਾਲਸਾ" ਨੂੰ ਮੰਗਾ ਕੇ ਸਫ਼ਾ ੧੯੩ ਤੇ ਪੜ੍ਹੋ।

‡ਨਿਜ਼ਾਮਖਾਂ ਕਸੂਰ ਦਾ ਹਾਕਿਮ ਸੀ। §ਹਰੀ ਸਿਘ ਰੋਪੜ ਦਾ ਸਰਦਾਰ ਸੀ।

ਕੁਝ *ਰਾਜਯਾਂ ਦੇ ਕੁਝ ਏਸ ਦੇ ਭੀ ਲਏ †ਪਰਗਣੇ ਬਹੁਤ ਦਬਾ ਭਾਈ
ਇਹਨਾਂ ਸਾਰਯਾਂ ਨੇ ਫੇਰ ਕੱਠ ਕਰਕੇ ਕਿਲ੍ਹੇ ਗੋਲੇ ਵਾਲੇ ਜੰਗ ਪਾ ਭਾਈ
ਹਰੀ ਸਿੰਘ ਦੇ ਤਈਂ ਸ਼ਿਕਸਤ ਦੇਕੇ ਲਏ ਪਰਗਣੇ ਸਭ ਛੁਡਾ ਭਾਈ
ਠਾਰਾਂ ਸੌ ਇਕਤਾਲੀਏਂ ਸਾਲ ਅੰਦ੍ਰ ਅਮਰ ਸਿੰਘ ਦੀ ਮਦਦੇ ਜਾ ਭਾਈ
ਦੇਸ ਰਾਇ ਅਲ ਬਾਸ ਦਾ ਮੱਲ ਲਿਆ‡ਪਿੰਡ ਅਧੋ ਅੱਧੀ ਲਏ ਵੰਡਾ ਭਾਈ
ਠਾਰਾਂ ਸੌ ਦੇ ਫੇਰ ਛਿਤਾਲੀਏਂ ਨੂੰ ਦਿਲੀ ਫਤ੍ਹੇ ਕੀਤੀ ਸਿੰਘਾਂ ਧਾ ਭਾਈ
ਓਥੇ ਰਿਹਾ ਸਰਦਾਰ ਬਘੇਲ ਸਿੰਘ ਸੀ ਪਿਛੇ ਆਯਾ ਹਾਲ ਲਿਖਾ ਭਾਈ
ਓਹਦੇ ਨਾਲ ਸਰਦਾਰ ਖੁਸ਼ਹਾਲਸਿੰਘ ਰਹਿ ਤਨ ਮਨ ਤੇ ਧਨ ਲਗਾ ਭਾਈ
ਗੁਰਦੁਵਾਰਯਾਂ ਦੀ ਟਹਿਲ ਕਰੀ ਹਥੀਂ ਲਈ ਮਿਹਰ ਸਤਿਗੁਰਾਂ ਦੀ ਪਾ ਭਾਈ
ਅਠਾਰਾਂ ਸੌ ਬੁਵੰਜਵੇਂ ਤ੍ਰੂਈ ਚੇਤ੍ਰ ਕਿਲ੍ਹੇ ਲਾਮੜੇ ਦੇ ਵਿਚ ਆ ਭਾਈ
ਬਲੀ ਕਾਲ ਭਗਵਾਨ ਕਰਤਾਰ ਸਿੰਘਾ ਗਿਆ ਬਲੀ ਸਰਦਾਰ ਨੂੰ ਖਾ ਭਾਈ

### ਸਰਦਾਰ ਬੁੱਧ ਸਿੰਘ ਜੀ

ਗੁਜ਼ਰ ਗਿਆ ਸਰਦਾਰ ਖੁਸ਼ਾਲ ਸਿੰਘ ਜਾਂ ਬੁੱਧ ਸਿੰਘ ਪਿੱਛੇ ਸਰਦਾਰ ਹੋਯਾ
ਲਿਆ ਏਸ ਭੀ ਕੰਮ ਸੰਭਾਲ ਚੰਗਾ ਥਾਂ ਬਾਪ ਦੀ ਤੇ ਖ਼ਬਰ ਦਾਰ ਹੋਯਾ
ਤਰਨ ਤਾਰਨ ਜੀ ਦੀ ਕੀਤੀ ਬਹੁਤਸੇਵਾ ਪਹਿਲੀ ਉਮਰਚੰਗਾ ਸੇਵਾਦਾਰਹੋਯਾ
꞉꞉ਗਿਰਦਾ ਤਾਲ ਦਾ ਪੱਕਾ ਕਰਾਇ ਦਿੱਤਾ ਇੱਕ ਲੱਖਦਾ ਖ਼ਰਚ ਸ਼ੁਮਾਰ ਹੋਯਾ
ਕੀਤੀ ਗੁਰੂ ਘਰ ਦੀ ਸੇਵਾ ਬਹੁਤ ਚੰਗੀ ਯੱਸ ਪੰਥ ਦੇ ਵਿੱਚ ਅਪਾਰ ਹੋਯਾ
ਜਰ ਸੱਕਯਾ ਨਾਹਿੰ ਕਰਤਾਰ ਸਿੰਘਾ ਪਿੱਛੋਂ ਆਣ ਕੇ ਬੜਾ ਹੰਕਾਰ ਹੋਯਾ

### ਨੂਰ ਦੀਨ ਦੀ ਸਰਾਇੰ

ਪੰਜਵੇਂ ਪਾਤਸ਼ਾਹ ਤਾਲ ਲਗਵਾਯਾ ਜਦੋਂ ਅਮੀਰ ਖਾਂ ਨੇ ਜ਼ੋਰ ਦਿਖਾ ਕੇ ਜੀ
ਲੈ ਗਿਆ ਆਵੇ ਚੁਕਵਾ ਸਾਰੇ ਸਿਰੋਂ ਰੱਬ ਦਾ ਖੌਫ਼ ਭੁਲਾ ਕੇ ਜੀ
ਤਦੋਂ ਬਚਨ ਕੀਤਾ ਗੁਰੂ ਪੰਜਵੇਂ ਨੇ ਇਹ ਸਹਿਜ ਸੁਭਾਵ ਸੁਨਾ ਕੇ ਜੀ
ਇੱਟਾਂ ਏਥੇ ਦੀਆਂ ਏਥੇ ਆ ਜਾਵਨ ਨਾਲ ਹੋਰ ਭੀ ਕੁਝ ਮਿਲਾ ਕੇ ਜੀ
ਇੱਕ ਸਿੱਖ ਲਿਆਵੇਗਾ ਮੋੜ ਏਥੇ ਗੱਲ ਸੱਚ ਹੋਵੇ, ਸਮਾ ਪਾ ਕੇ ਜੀ

---

*ਰਾਜਾ ਗੱਜਾ ਸਿੰਘ ਨਾਭਾ ਗੜ੍ਹ ਆ। ਰਾਜਾ ਮਹਾਂ ਚੰਦਬਲਾਸ ਪੁਰੀਆ।

†ਦਸ ਬਾਰਾਂ ਪਿੰਡ ਖੁਸ਼ਾਲ ਸਿੰਘ ਦੇ। ਬਹਿਰਾਮ ਪੁਰ,ਸ਼ਹਾਦਤ,ਚੰਦੇਰੀ ਆਦਿਕ ਰਾਜੇ ਨਾਲ ਗੜੀਏ ਦੇ, ਬੇਰੀਆਂ, ਮਛੌਲੀ ਰਾਜੇ ਮਹਾਂ ਚੰਦ ਦੇ।

‡ਪਹਿਲਾਂ ਇਹ ਪਿੰਡ ੧੯੧੨ ਤੱਕ ਸਾਂਝੇ ਰਹੇ,ਪਰ ਫੇਰ ਅੱਗ੍ਰੇਜ਼ਾਂ ਨੇ ਅਧੋ ਅਧੀ ਵੰਡ ਦਿਤੇ

꞉꞉ਪ੍ਰਕਰਮਾਂ।

ਏਸੇ ਬੁੱਧ ਸਿੰਘ ਨੇ ਕੀਤਾ ਬਚਨ ਸਫ਼ਲਾ ਓਹ ਸਰਾਂ ਤੇ ਮਹਿਲ ਢਹਾ ਕੇ ਜੀ
ਇੱਟਾਂ ਲਾਈਆਂ ਵਿੱਚ ਪ੍ਰਕਰਮਾਂ ਦੇ ਕੀਤੀ ਬਹੁਤ ਸੇਵਾ ਮਨ ਲਾ ਕੇ ਜੀ
ਸਦੀਆਂ ਬੀਤ ਗਈਆਂ ਕਰਤਾਰ ਸਿੰਘਾ ਬਚਨ ਹੋਇ ਸਫ਼ਲੇ ਫੇਰ ਆ ਕੇ ਜੀ

ਬੁੱਧ ਸਿੰਘ ਦਾ ਵਿਗਾੜ

ਸਾਰੇ ਸਿੰਘ ਨੁਵਾਬ ਕਪੂਰ ਸਿੰਘ ਦੇ ਕਰਦੇ ਨਾਮ ਦੇ ਨਾਲ ਪਯਾਰ ਭਾਈ
ਬੁੱਧ ਸਿੰਘ ਉਸੇ ਖ਼ਾਨਦਾਨ ਵਿੱਚੋਂ ਹੈਸੀ, ਪੰਥ ਕਰਦਾ ਸਤਿਕਾਰ ਭਾਈ
ਮਹਾਰਾਜਾ ਰਣਜੀਤ ਸਿੰਘ ਅਦਬ ਕਰਦਾ ਰੱਖੇ ਮਾਨ ਲਾਹੌਰ ਦਰਬਾਰ ਭਾਈ
ਬੁੱਧ ਸਿੰਘ ਤੋਂ ਪਚੀ ਭਲਿਆਈ ਨ ਇਹ,ਹੋਯਾ ਮਨ ਦੇ ਵਿੱਚ ਹੰਕਾਰ ਭਾਈ
ਗਿਆ ਸਿੱਖੀ ਅਸੂਲਾਂ ਤੋਂ ਗਿਰ ਉੱਕਾ ਪਾ ਕਈ ਥਾਂ ਲਏ ਵਿਗਾੜ ਭਾਈ
ਐਸਾ ਜੰਮਯਾਂ ਕੌਣ ਕਰਤਾਰ ਸਿੰਘਾ ਮਾਯਾ ਕਰੇ ਨ ਜਿੰਨੂੰ ਖ਼ੁਵਾਰ ਭਾਈ

ਤਥਾ

ਠਾਰਾਂ ਸੌ ਇਕੱਤ੍ਰਵੇਂ ਸਾਲ ਅੰਦਰ ਮਹਾਰਾਜ ਕਸ਼ਮੀਰ ਤੇ ਧਾਈ ਕੀਤੀ
ਲਏ ਸਿੰਘ ਸਰਦਾਰ ਬੁਲਾ ਸਾਰੇ ਫ਼ੌਜਾਂ ਭਾਰੀਆਂ ਲੈ ਚੜ੍ਹਾਈ ਕੀਤੀ
ਬੁੱਧ ਸਿੰਘ ਨ ਗਿਆ ਮੁਹਿੰਮ ਉੱਤੇ ਨ ਆਪਣੀ ਫ਼ੌਜ ਪੁਚਾਈ ਕੀਤੀ
ਲਿਆ ਪਾ ਵਿਗਾੜ ਕਰਤਾਰ ਸਿੰਘਾ ਬੁੱਧ ਸਿੰਘ ਨੇ ਨ ਭਲਿਆਈ ਕੀਤੀ

ਤਥਾ

ਇੱਕ ਦਿਣ ਮੁਹਿੰਮ ਤੋਂ ਆਣ ਕਰਕੇ ਗੱਲ*ਸ਼ੇਰਿ ਪੰਜਾਬ ਚਲਾਵੰਦਾ ਏ
ਬੁੱਧ ਸਿੰਘ ਹੰਕਾਰ ਦੇ ਵਿੱਚ ਭਰਯਾ ਸਾਡਾ ਅਦਬ ਨ ਕੁਝ ਰਖਾਵੰਦਾ ਏ
ਕਰਦੇ ਅਸੀਂ ਲਿਹਾਜ਼ ਨੁਵਾਬ ਜੀ ਦਾ ਓਹ ਬੇ ਪਰਵਾਹੀ ਜਤਾਵੰਦਾ ਏ
ਵੇਖੋ ਵਿੱਚ ਮੁਹਿੰਮ ਦੇ ਆਯਾ ਨ ਪਤਾ ਨਹੀਂ ਕਿਹੜੀ ਗੱਲ ਚਾਹਵੰਦਾ ਏ
ਪਾਸੋਂ ਕਿਸੇ ਨੇ ਆਖਯਾ'ਕਿਵੇਂ ਆਵੇ',ਉਹ ਤਾਂ ਦਾੜ੍ਹੀ ਨੂੰ ਵਸਮਾ ਲਾਵੰਦਾ ਏ
ਗਿਰਯਾ ਸਿੱਖੀ ਤੋਂ ਉਹ ਕਰਤਾਰ ਸਿੰਘਾ ਏਥੇ ਆਉਣ ਤੋਂ ਚਿੱਤ ਚੁਰਾਵੰਦਾ ਏ

ਮਹਾਰਾਜੇ ਨੇ ਗੁਰਮਤਾ ਕਰਨਾ

ਇਹ ਗੱਲ ਸੁਣਕੇ ਮਹਾਰਾਜ ਤਪਯਾ ਵਿੱਚ ਆਮ ਦਰਬਾਰ ਸੁਨਾਇ ਜਲਦੀ
ਹੋ ਕੇ ਸਿੱਖ ਸਰਦਾਰ ਕੁਰਹਿਤ ਕਰਦਾ ਪੰਥ ਓਸਨੂੰ ਡੰਨ ਲਗਾਇ ਜਲਦੀ

---

*ਸ਼ੇਰਿ ਪੰਜਾਬ:-ਮਹਾਰਾਜਾ ਰਣਜੀਤ ਸਿੰਘ ।

*ਗਜਾਨੀ ਸੰਤ ਸਿੰਘ ਤੇ ਰਾਮ ਸਿੰਘ ਜੀ ਦੇ ਗੁਰਮਤਾ ਇਹ ਪੇਸ਼ਕਰਾਇ ਜਲਦੀ
ਹੋਯਾ ਫ਼ੈਸਲਾ "ਯੋਗ ਤਨਖ਼ਾਹ ਦੇ ਓਹ" ਤਨਖ਼ਾਹੀਆ ਪੰਥ ਠਹਿਰਾਇ ਜਲਦੀ
ਓਹਨੂੰ ਵਿੱਚ ਦਰਬਾਰ ਬੁਲਾ ਕਰਕੇ ਦਿੱਤੀ ਕਰੜੀ ਜਾਇ ਸਜ਼ਾਇ ਜਲਦੀ
ਇਹ ਫੈਸਲਾ ਸੁਣਯਾਂ ਬੁੱਧ ਸਿੰਘ ਨੇ ਓਹਨੂੰ ਡਰ ਕਰਤੂਤ ਦਬਾਇ ਜਲਦੀ
ਡਰਦਾ ਪਾਰ ਸਤਿਲੁੱਜ ਤੋਂ ਚਲਾ ਗਿਆ ਵੜਯਾ ਮੈਨ ਦ੍ਵਾਬ ਓਹ ਜਾਇ ਜਲਦੀ
ਛੱਡ ਪਰਗਨੇ ਗਿਆ ਕਰਤਾਰ ਸਿੰਘਾ ਲੈ ਗਿਆ ਅਸਬਾਬ ਉਠਾਇ ਜਲਦੀ

੯ ਸਾਵਨ ੧੮੭੩ ਨੂੰ ਬੁਧ ਸਿੰਘ ਨੇ ਗੁਜ਼ਰ ਜਾਣਾ

ਬਹੁਤੀ ਵਾਰੀ ਲਾਹੌਰ ਸਰਕਾਰ ਨੇ ਮੁੜ ਬੁੱਧ ਸਿੰਘ ਦੇ ਤਈਂ ਬੁਲਾਯਾ ਜੀ
ਡਰਦਾ ਆਪਣੀ ਉਹ ਕਰਤੂਤ ਪਾਸੋਂ ਪਰਤ ਵਿੱਚ ਲਾਹੌਰ ਨ ਆਯਾ ਜੀ
ਅੰਤ ਮੱਝੇ ਦ੍ਵਾਬੇ ਦਾ ਮੁਲਕ ਓਹਦਾ ਮਹਾਰਾਜ ਨੇ ਸਾਰਾ ਦਬਾਯਾ ਜੀ
ਏਸ ਗ਼ਮ ਦੇ ਨਾਲ ਬੀਮਾਰ ਹੋਯਾ ਵੱਜਾ ਕਾਲ ਭਗਵਾਨ ਵਜਾਯਾ ਜੀ
ਡੇਢ ਲੱਖ ਦਾ ਮੁਲਕ ਤੇ ਸੱਤ ਬੇਟੇ ਪਿੱਛੇ ਛੱਡ ਕੇ ਅਗ੍ਹਾਂ ਸਿਧਾਯਾ ਜੀ
ਕਿਲ੍ਹੇ ਭੁੰਗੇ ਦੇ ਵਿਚ ਕਰਤਾਰ ਸਿੰਘਾ ਮੌਤ ਚੰਦਰੀ ਮਾਰ ਖਪਾਯਾ ਜੀ

ਹੋਰ ਹਾਲ

ਬੁੱਧ ਸਿੰਘ ਸਰਦਾਰ ਦੇ ਦੋ †ਟੱਬਰ ਸਦਾ ਕੌਰ ਸੁਖਦੇਈ ਪਛਾਨ ਭਾਈ
ਤਿੰਨ ਇੱਕ ਦੇ ਤੇ ਚਾਰ ਇਕ ਦੇ ਜੀ ਬੇਟੇ ਰਹੇ ਪਿੱਛੇ ਸੱਤ ਜਾਨ ਭਾਈ
ਲਾਲਸਿੰਘ ਗੁਪਾਲਸਿੰਘ ਦੂਸਰਾ ਸੀ ਤੀਜਾ ਸਿੰਘਗੁਰਦਯਾਲ ਸਿਆਨ ਭਾਈ
ਚੋਥਾ ਲਾਲ,ਹਰਦਿਆਲਸਿੰਘ ਜਾਣਲਵੋ ਅਮਰਸਿੰਘ ਸੀਪੰਜਵਾਂ ਠਾਨ ਭਾਈ
ਬੇਟੇ ਛੇਵੇਂ ਦਾ ਨਾਮ ਭੂਪਾਲਸਿੰਘ ਸੀ ਦਿਆਲਸਿੰਘ ਸੀ ਸੱਤਵਾਂ ਮਾਨ ਭਾਈ
ਮੁਲਕ ਵੰਡ ਲਿਆ ਕਰਤਾਰ ਸਿੰਘਾ ਵੱਖੋ ਵਖ ਹੋਏ ਹੁਕਮਰਾਨ ਭਾਈ

ਤਥਾ

ਭਰਥ ਗੜ੍ਹ ਮਿਲਿਆ ਅਮਰ ਸਿੰਘ ਤਾਈਂ ਝੱਟ ਬੈਠ ਕੇ ਓਥੇ ਲੰਘਾਵੰਦਾ ਜੀ

---

*ਸੰਤ ਸਿੰਘ ਜੀ ਗਜਾਨੀ ਬੜੇ ਭਾਰੇ ਵਿੱਦਵਾਨ ਤੇ ਮਹਾਂ ਪੁਰਸ਼ ਹੋਏ ਹਨ, ਇਹਨਾਂ ਨੇ ਹੀ ਸਭ ਤੋਂ ਪਹਿਲਾਂ ਤੁਲਸੀ ਰਾਮਾਇਣ ਦਾ ਟੀਕਾ ਕੀਤਾ ਸੀ ਤੇ ਹਮੇਸ਼ਾਂ ਸ੍ਰੀ ਹਰ ਮੰਦਰ ਸਾਹਿਬ ਜੀ ਦੇ ਅੰਦਰ ਕਥਾ ਕਰਯਾ ਕਰਦੇ ਸੀ ਤੇ ਲਾਹੌਰ ਦਰਬਾਰ ਵਿੱਚ ਇਹਨਾਂ ਦੀ ਬੜੀ ਇੱਜ਼ਤ ਸੀ ਅਤੇ ਭਾਈ ਰਾਮ ਸਿੰਘ ਜੀ ਭਾਈ ਵਸਤੀ ਰਾਮ ਦੀ ਔਲਾਦ ਵਿੱਚੋਂ ਸਨ ਤੇ ਮਹਾਰਾਜੇ ਖੜਗ ਸਿੰਘ ਦੇ ਧਾਰਮਕ ਮਾਸਟਰ ਸਨ।

†ਬੁੱਧ ਸਿੰਘ ਦਾ ਭਰਾ ਸੁੱਧ ਸਿੰਘ ੧੮੫੮ ਵਿੱਚ ਗੁਜ਼ਰ ਗਿਆ ਸੀ, ਓਸਦੀਆਂ ਤੀਵੀਂਆਂ ਨਾਲ ਬੁੱਧ ਸਿੰਘ ਨੇ ਆਨੰਦ ਪੜ੍ਹਾ ਲਿਆ ਸੀ।

ਸਾਂਭੀ ਜਾਮਨੌਲੀ ਗੁਪਾਲ ਸਿੰਘ ਨੇ ਤੇ ਘਨੌਲੀ ਭੂਪਾਲ ਸਿੰਘ ਜਾਵੰਦਾ ਜੀ
ਲਾਲ ਸਿੰਘ ਭੁੰਗੇ ਤਈਂ ਸਾਂਭ ਬੈਠਾ ਬੇਲੇ ਡੇਰਾ ਹਰਦਿਆਲ ਸਿੰਘ ਲਾਵੰਦਾ ਜੀ
ਕਾਬਜ਼ ਹੋ ਗਿਆ ਕਿਲ੍ਹੇ ਅਟੱਲਗੜ੍ਹ ਤੇ ਗੁਰਦਯਾਲ ਸਿੰਘ ਹੁਕਮ ਚਲਾਵੰਦਾ ਜੀ
ਲਿਆ ਮੱਲ ਕੰਧੌਲਾ ਹਰਦਯਾਲ ਸਿੰਘ ਨੇ ਓਥੇ ਆਪਣੇ ਪੈਰ ਜਮਾਵੰਦਾ ਜੀ
ਨ ਘਰ ਵੱਸੇ ਕਰਤਾਰ ਸਿੰਘਾ ਸਮਾਂ ਚਹੂੰ ਦਾ ਨਾਮ ਮਿਟਾਵੰਦਾ ਜੀ

ਤਥਾ

ਮਨੌਲੀ ਵਾਲੇ ਰਾਈਸ, ਗੁਪਾਲ ਸਿੰਘ ਦੀ ਹੈਨ ਖ਼ਾਸ ਔਲਾਦ ਵਿਚਾਰ ਭਾਈ
ਤੇ ਘਨੌਲੀ ਵਾਲੇ ਨੇ ਭੂਪਾਲ ਸਿੰਘ ਦੇ ਖ਼ਾਨਦਾਨ ਵਿੱਚੋਂ ਸਰਦਾਰ ਭਾਈ
ਅੰਸਾ ਹੈ ਸਰਦਾਰ ਦਿਆਲ ਸਿੰਘ ਦੀ ਜੋ ਕੰਧੌਲੇ ਵਾਲੇ, ਕਰ ਸਾਰ ਭਾਈ
ਹ ਨਿਸ਼ਾਨ ਨੁਵਾਬ ਕਪੂਰ ਸਿੰਘ ਦੇ ਖ਼ਾਨਦਾਨ ਵਿੱਚੋਂ ਸੰਸਾਰ ਭਾਈ
ਘ ਪੁਰਾ ਖ਼ਾਲੀ ਪਿਆ ਬਿਨ੍ਹਾਂ ਰੌਣਕ ਸਿੰਘ ਪੁਰੀਆਂ ਦੀ ਯਾਦਗਾਰ ਭਾਈ
ੇ ਕਾਇਮ ਹਮੇਸ਼ ਕਰਤਾਰ ਸਿੰਘਾ ਯਾਦਗਾਰ ਸੰਸਾਰ ਕਰਤਾਰ ਭਾਈ

# ਸ਼ਜਰਾ ਮਿਸਲ ਫੈਜ਼ੁੱਲਾ ਪੁਰੀਆਂ (ਸਿੰਘ ਪੁਰੀਆਂ)



# (ਨੰ:-੯) ਮਿਸਲ ਨਿਸ਼ਾਨਾਂ ਵਾਲੀ

ਏਸ ਮਿਸਲ ਦਾ ਨਾਮ ਅਜੀਬ ਹੈ ਜੀ ਪਹਿਲਾਂ ਖੋਲ੍ਹ ਕਰ ਦਿਆਂ ਬਿਆਨ ਭਾਈ
ਪਿਆ ਕਿਸ ਤਰ੍ਹਾਂ ਨਾਮ ਨਿਸ਼ਾਨਾਂ ਵਾਲੀ ਭੇਦ ਸੁਣ ਲੋ ਕਰ ਧਯਾਨ ਭਾਈ
ਨਾਮ ਜਿਨ੍ਹਾਂ ਦੇ ਤੇ ਮਿਸਲ ਕਾਇਮ ਹੋਈ ਬੜੇ ਬਲੀ ਸਨ ਮਰਦ ਮੈਦਾਨ ਭਾਈ
ਚੜ੍ਹਦਾ ਪੰਥ ਜਦੋਂ ਕਦੇ ਜੰਗ ਉੱਤੇ ਨਾਲ ਵੈਰੀਆਂ ਕਰਨ ਘਮਸਾਨ ਭਾਈ
ਓਹ ਸਭ ਨਾਲੋਂ ਅੱਗੇ ਹੋਇ ਟੁਰਦੇ ਖ਼ਾਲਸਈ ਉਠਾ ਨਿਸ਼ਾਨ ਭਾਈ
ਕਹਿੰਦੇ ਓਹਨਾਂ ਨੂੰ ਸਿੰਘ ਨਿਸ਼ਾਨਾਂ ਵਾਲੇ ਕਰਦਾ ਪੰਥ ਸਾਰਾ ਵੱਡਾ ਮਾਨ ਭਾਈ
ਅੱਗੇ ਹੋ ਕੇ ਹਰ ਮੈਦਾਨ ਅੰਦਰ ਵਧ ਜਾ ਨਿਸ਼ਾਨ ਗਡਾਨ ਭਾਈ
ਪਿੱਛੇ ਵੱਧਦਾ ਪੰਥ ਕਰਤਾਰ ਸਿੰਘਾ ਤੇਗ਼ਾਂ ਮਾਰ ਲਾਹ ਵੈਰੀਆਂ ਘਾਨ ਭਾਈ

### ਸਰਦਾਰਾਂ ਦੇ ਨਾਮ

ਸੰਗਤਸਿੰਘਸ੍ਰਦਾਰ*ਸਿੰਘਾਂ ਵਾਲੇਦਾ ਸੀ ਧੌਲ ਮੁੱਛਾ ਦੁਸੰਧਾ ਸਿੰਘ ਨਾਲ ਸੀ ਜੀ
ਜੈ ਸਿੰਘ ਸਾਥੀ ਆਹਾ ਕੈਰੋਂ ਵਾਲਾ ਨਿੱਤ ਲੋੜਦਾ ਜੰਗੋ ਜੱਦਾਲ ਸੀ ਜੀ
ਕੌਰ ਸਿੰਘ ਤੇ ਮਾਨ ਸਿੰਘ ਢੰਡਾਂ ਵਾਲੇ ਸੂਰਬੀਰ ਪੰਜੇ, ਵੈਰੀ ਗਾਲ ਸੀ ਜੀ
ਮਨੀ ਸਿੰਘ ਦੇ ਸਮੇਂ ਕਰਤਾਰ ਸਿੰਘਾ ਰਲੇ ਸੂਰਮੇ ਇਹ ਪੰਥ ਨਾਲ ਸੀ ਜੀ

### ਵਾਕ ਕਵੀ

ਜਿਸ ਸ਼ਹਿਰ ਤੇ ਸਿੰਘ ਚੜ੍ਹਾਈ ਕਰਦੇ ਅੱਗੇ ਜਾ ਨਿਸ਼ਾਨ ਗਡਾਂਦੇ ਰਹੇ
ਜਾਨ ਹੀਲ ਕੇ ਮੌਤ ਦਾ ਸਾਹਮਣਾ ਕਰ ਬੜਾ ਹੌਂਸਲਾ ਨਿੱਤ ਦਿਖਾਂਦੇ ਰਹੇ
ਸਿੰਘ ਪਾ ਫਤ੍ਹੇ ਉੱਤੇ ਵੈਰੀਆਂ ਦੇ ਤੇਗ਼ਾਂ ਸੂਤ ਜਾਂ ਲੁੱਟ ਮਚਾਂਦੇ ਰਹੇ
ਮਾਲ ਆਉਂਦਾ ਹੱਥ ਜੋ ਖ਼ਾਲਸੇ ਦੇ ਹਿੱਸਾ ਇਨ੍ਹਾਂ ਦਾ ਸਾਰੇ ਕਢਾਂਦੇ ਰਹੇ
ਇਹਨਾਂ ਪਾਸ ਦੌਲਤ ਜਮ੍ਹਾਂ ਬਹੁਤ ਹੋਈ ਹੌਲੀ ਹੌਲੀ ਫਿਰ ਜੱਥਾ ਬਣਾਂਦੇ ਰਹੇ
ਨੌਕਰ ਤਲਬ ਦੇ ਰੱਖ ਕਰਤਾਰ ਸਿੰਘਾ ਜ਼ੋਰ ਆਪਣਾ ਨਿੱਤ ਵਧਾਂਦੇ ਰਹੇ

### ਮਿਸਲ

ਕਾਫ਼ੀਜੱਥਾਜਦੋਂ ਇਨ੍ਹਾਂ ਨਾਲ ਹੋਯਾ ਮਿਸਲਦਾਰ ਇਹ ਭੀ ਅਖਵਾਨ ਲੱਗ ਪਏ
ਨਾਲ ਪੰਥ ਦੇ ਰਲ ਕੇ ਦੇਸ ਵਿੱਚੋਂ ਜ਼ਾਲਿਮ ਹਾਕਿਮਾਂ ਤਈਂ ਮੁਕਾਨ ਲੱਗ ਪਏ
ਮੁਲਕਗੀਰੀ ਦੇ ਵੱਲ ਧਯਾਨ ਹੋਯਾ ਉੱਠ ਪਰਗਣੇ ਇਹ ਭੀ ਦਬਾਨ ਲੱਗ ਪਏ

---

* ਇਹ ਸਿੰਘਾਂ ਵਾਲਾ ਜ਼ਿਲਾ ਫੀਰੋਜ਼ ਪੁਰ ਵਿਚ ਹੈ।

ਹਿੱਸੇ ਆਉਂਦਾ ਦੇਸ ਦਬਾ ਕਰਕੇ ਠਾਣੇ ਆਪਣੇ ਪੱਕੇ ਬੈਠਾਨ ਲੱਗ ਪਏ
ਮਿਸਲ ਪੰਥ ਅੰਦ੍ਰ ਮਸ਼ਹੂਰ ਹੋ ਗਈ ਤੇ 'ਨਿਸ਼ਾਨਾਂ ਵਾਲੀ' ਕਹਿ ਬੁਲਾਨ ਲੱਗ ਪਏ
ਅੰਗ ਪੰਥ ਦਾ ਬਣ ਕਰਤਾਰ ਸਿੰਘਾ ਜ਼ੁਲਿਮ ਜੜ੍ਹਾਂ ਤੋਂ ਪੁੱਟ ਸੁਟਾਨ ਲੱਗ ਪਏ

ਪਰਗਣੇ

ਖ਼ਾਸ ਸਿੰਘਾਂ ਵਾਲਾ ਸਾਹਨੇ ਵਾਲ ਭੀ ਸੀ ਖੱਨਾ ਨਾਲੇ ਦੁਰਾਹਾ ਭੀ ਜਾਨ ਭਾਈ
ਸੌਂਦੀ, ਜ਼ੀਰਾ, ਅੰਬਾਲਾ ਤੇ ਨਾਲ ਠਰੂਆ ਸ਼ਾਹਬਾਦ ਭੀ ਵਿੱਚੇ ਪਛਾਨ ਭਾਈ
ਕਬਜ਼ੇ ਵਿੱਚ ਸਰਾਂ ਸੀ ਲਸ਼ਕਰੀ ਖ਼ਾਂ ਕਈ ਹੋਰ ਭੀ ਪਿੰਡ ਸਿਆਨ ਭਾਈ
ਕਈ ਲੱਖ ਦਾ ਮੁਲਕ ਕਰਤਾਰ ਸਿੰਘਾ ਮੱਲ ਕਰਨ ਲੱਗੇ ਗੁਜ਼ਰਾਨ ਭਾਈ

ਸਰਦਾਰ ਦੁਸੰਧਾ ਸਿੰਘ

ਜੱਥੇਦਾਰ ਦੁਸੰਧਾ ਸਿੰਘ ਬਣਯਾਂ ਰਾਜਧਾਨੀ ਅੰਬਾਲਾ ਬਨਾਵੰਦਾ ਜੀ
ਸੰਗਤ ਸਿੰਘ ਨੇ ਮੱਲਯਾ ਸਿੰਘਾਂ ਵਾਲਾ ਓਥੇ ਬੈਠ ਕੇ ਹੁਕਮ ਚਲਾਵੰਦਾ ਜੀ
ਅਠਾਰਾਂ ਸੋ ਦੇ ਬਾਈਏਂ ਸਾਲ ਅੰਦ੍ਰ ਪੰਥ ਪੂਰਬ ਦੇ ਵੱਲ ਧਾਵੰਦਾ ਜੀ
ਸਿੰਘਾਂ ਮੇਰਠ ਨੂੰ ਜਾ ਕੇ ਘੇਰਯਾ ਸੀ ਜੰਗ ਜ਼ਾਬਤੇ ਖ਼ਾਨ ਮਚਾਵੰਦਾ ਜੀ
ਹੋ ਦੁਸੰਧਾ ਸਿੰਘ ਗਿਆ ਸ਼ਹੀਦ ਓਥੇ ਵੱਜਾ ਕਾਲ ਭਗਵਾਨ ਵਜਾਵੰਦਾ ਜੀ
ਜੱਥੇਦਾਰੀ ਪਿੱਛੋਂ ਕਰਤਾਰ ਸਿੰਘਾ ਸੰਗਤ ਸਿੰਘ ਨੂੰ ਪੰਥ ਦੁਵਾਵੰਦਾ ਜੀ

ਸਰਦਾਰ ਸੰਗਤ ਸਿੰਘ

ਸੰਗਤ ਸਿੰਘ ਸਿੰਘਾਂ ਵਾਲਾ ਛੱਡ ਕਰਕੇ ਝੱਟ ਵਿੱਚ ਅੰਬਾਲੇ ਦੇ ਆਯਾ ਜੀ
ਸਾਰੇ ਪਰਗਨੇ ਸਾਂਭ ਕੇ ਬੈਠ ਗਿਆ ਕੰਮ ਮਿਸਲ ਦਾ ਠੀਕ ਚਲਾਯਾ ਜੀ
ਪੱਕੀ ਸ਼ਹਿਰ ਪਨਾਹ ਬਣਵਾ ਕਰਕੇ ਭਾਰੀ ਰੌਣਕ ਤਈਂ ਵਧਾਯਾ ਜੀ
ਆਈ ਮੁਆਫ਼ਿਕ ਆਬੋ ਹਵਾ ਨ ਸੀ ਹੋ ਬੀਮਾਰ ਬਹੁਤਾ ਘਬਰਾਯਾ ਜੀ
ਸੱਦ ਆਪਣੇ ਚਾਚੇ ਦੇ ਪੁੱਤ੍ਰਾਂ ਨੂੰ ਸਭੋ ਕੁਝ ਸਪੁਰਦ ਕਰਾਯਾ ਜੀ
ਲਾਲ ਸਿੰਘ ਗੁਰਬਖ਼ਸ਼ ਸਿੰਘ ਨਾਮ ਓਹਨਾਂ ਪੈਰ ਵਿੱਚ ਅੰਬਾਲੇ ਜਮਾਯਾ ਜੀ
ਆਪ ਫੇਰ ਸਿੰਘਾਂ ਵਾਲੇ ਚਲਾ ਗਿਆ ਓਥੇ ਕਾਲ ਨੇ ਮਾਰ ਮੁਕਾਯਾ ਜੀ
ਠਾਰਾਂ ਸੋ ਇਕੱਤੀ ਕਰਤਾਰ ਸਿੰਘਾ ਏਸ ਜੱਗ ਤੋਂ ਕੂਚ ਬੁਲਾਯਾ ਜੀ

ਸਰਦਾਰ ਸੰਗਤ ਸਿੰਘ ਦੇ ਬੇਟਯਾਂ ਨੇ ਝਗੜਾ ਕਰਨਾ

ਮੋਹਰ ਸਿੰਘ, ਕਪੂਰ, ਅਨੂਪ ਸਿੰਘ ਜੀ ਬੇਟੇ ਸੰਗਤ ਸਿੰਘ ਦੇ ਆਹਿ ਭਾਈ

ਬਾਪ ਮਰੇ ਪਿੱਛੋਂ ਇਹਨਾਂ ਕੱਠਯਾਂ ਹੋ ਦਿੱਤਾ ਝਗੜਾ ਫੇਰ ਹਿਲਾਇ ਭਾਈ
ਤਿੰਨੇ ਜਾ ਅੰਬਾਲੇ ਦੇ ਗਿਰਦ ਹੋਏ ਦਿੱਤੇ ਕੱਢ ਸ਼ਰੀਕ ਧਕਾਇ ਭਾਈ
ਲਾਲ ਸਿੰਘ ਗੁਰਬਖ਼ਸ਼ ਸਿੰਘ ਦੋਹਾਂਪਾਸੋਂ ਲੜ ਲਿਆ ਅੰਬਾਲਾਛੁਡਾਇ ਭਾਈ
ਦਿੱਤਾ ਸੌਂਪ ਅੰਬਾਲਾ*ਧਯਾਨ ਸਿੰਘਨੂੰਬੈਠੇਆਪਣੀ†ਥਾਈਂਮੁੜਜਾਇ ਭਾਈ
ਮੋਹਰ ਸਿੰਘ ਅੰਬਾਲੇ ਕਰਤਾਰ ਸਿੰਘਾ ਪਿੱਛੋਂ ਫੇਰ ਰਿਹਾ ਹੈਸੀ ਆਇ ਭਾਈ

### ਮੋਹਰ ਸਿੰਘ ਦੀ ਮੌਤ

ਮੋਹਰ ਸਿੰਘ ਫ਼ਸਾਦ ਦੀ ਜੜ੍ਹ ਹੈਸੀ ਸਾਰੀ ਪਰਜਾ ਤਾਈਂ ਦੁਖਾਇ ਦਿੱਤਾ
ਸੱਯਦ ਪੀਰ ਮਨੀਰ ਇੱਕ ਚੌਧਰੀ ਸੀ ਓਹਨੂੰ ਮਾਰ ਕੇ ਤੀਰ ਮੁਕਾਇ ਦਿੱਤਾ
ਪਰਜਾ ਓਸ ਉੱਤੇ ਬੜੀ ਖ਼ੁਸ਼ ਹੈਸੀ ਓਹਦੀ ਮੌਤ ਫ਼ਸਾਦ ਹਿਲਾਇ ਦਿੱਤਾ
ਲੋਕਾਂ ਸੱਦਯਾ ਫੇਰ‡ਗੁਰਬਖਸ਼ ਸਿੰਘ ਨੂੰ ਮੋਹਰ ਸਿੰਘ ਦੇ ਨਾਲ ਲੜਾਇ ਦਿੱਤਾ
ਮੋਹਰ ਸਿੰਘ ਨੂੰ ਮਾਰਯਾ ਘੇਰ ਕਰਕੇ ਓਹਦਾ ਨਾਮ ਨਿਸ਼ਾਨ ਮਿਟਾਇ ਦਿੱਤਾ
ਲਾਂਭੋਂ ਸੱਦ ਸ਼ਰੀਕ ਕਰਤਾਰ ਸਿੰਘਾ ਓਹਦੀ ਥਾਂ ਗੱਦੀ ਤੇ ਬੈਠਾਇ ਦਿੱਤਾ

### ਬਾਕੀ ਦਾ ਹਾਲ

ਅਠਾਰਾਂ ਸੌ ਚੁਰੰਜਵੇਂ ਸਾਲ ਅੰਦ੍ਰ ਲੜ੍ਹਾਂ ਵਾਲੇ ਸੀ ਜੰਗ ਵਿਚਾਰ ਹੋਯਾ
ਦਯਾਲਸਿੰਘਦੇ ਨਾਲ ਇਹ ਲੜੇ ਜਾਕੇਭਾਣਾ ਉਲਟ ਹੀ ਆਣ ਕਰਤਾਰ ਹੋਯਾ
ਓਥੇ ਮਾਰਯਾ ਗਿਆ ਕਪੂਰ ਸਿੰਘ ਸੀ §ਫਤ੍ਹੇ ਸਿੰਘ ਭੀ ਮੌਤ ਸ਼ਿਕਾਰ ਹੋਯਾ
ਲੱਗਾ ਜ਼ਖ਼ਮ ਭਾਰੀਸੀਅਨੂਪਸਿੰਘਨੂੰਓਹ ਭੀ ਅਜ਼ਲ ਦੀ ਘੋੜੀ ਅਸਵਾਰ ਹੋਯਾ
ਖ਼ਾਨਦਾਨ ਮੁੱਕਾ ਪਿੱਛੇ ਰਿਹਾ ਕੋਈ ਨ ਦੋਹਾਂ ਘਰਾਂ ਸੰਦਾ ਬੇੜਾ ਪਾਰ ਹੋਯਾ
ਮੋਹਰ ਸਿੰਘ ਦੀ ਜੱਦ ਕਰਤਾਰ ਸਿੰਘਾ ਸਿੰਘਾਂ ਵਾਲੇ ਰਹਿੰਦੀ ਇਜ਼ਹਾਰ ਹੋਯਾ

### ਤਥਾ

ਅਠਾਰਾਂ ਸੌ ਦੇ ਬਾਠਵੇਂ ਸਾਲ ਅੰਦ੍ਰ ਬੇ ਔਲਾਦ ਗੁਰਬਖ਼ਸ਼ ਸਿੰਘ ਗਿਆ ਸੀ ਜੀ
ਦਯਾ ਕੌਰ ਸਰਦਾਰਨੀ ਰਹੀ ਪਿੱਛੇ ਕਬਜ਼ੇ ਓਹਦੇ ਅੰਬਾਲਾ ਹੀ ਰਿਹਾ ਸੀ ਜੀ
ਰੰਡੀ ਰਹੀ ਸੁਵਾਣੀ ਅਨੂਪ ਸਿੰਘ ਦੀ ਸੁਭਰਾਈ ਓਹਦਾ ਨਾਮ ਕਿਹਾ ਸੀ ਜੀ
ਥਾਂ ਖਾਵੰਦਾਂ ਦੇ ਦੋਵੇਂ ਰਹੀਆਂ ਕਾਬਜ਼ ਜ਼ੋਰਾਵਰ ਬਘਿਆੜ ਨ ਪਿਆ ਸੀ ਜੀ

---

* ਧਯਾਨ ਸਿੰਘ ਸੰਗਤ ਸਿੰਘ ਦਾ ਸਾਲਾ ਸੀ।
† ਅਨੂਪ ਸਿੰਘ ਸਰਾਇੰ ਲਸ਼ਕਰੀ ਖਾਂ, ਕਪੂਰ ਸਿੰਘ ਸਿੰਘਾਂ ਵਾਲੇ।
‡ ਗੁਰਬਖਸ਼ ਸਿੰਘ ਓਦੋਂ ਬਾਗ਼ਾਂ ਵਾਲੇ ਰਹਿੰਦਾ ਸੀ।
§ ਫਤ੍ਹੇ ਸਿੰਘ ਕਪੂਰ ਸਿੰਘ ਦਾ ਪੁੱਤ੍ਰ ਸੀ।

ਠਾਰਾਂ ਸੌ ਦੇ ਚੌਠਵੇਂ ਸਾਲ ਅੰਦਰ ਖੋਹ*ਮੁਲਕ ਮਹਾਰਾਜ ਨੇ ਲਿਆ ਸੀ ਜੀ
ਖੋਹ ਖਿੰਝ ਕਰਨੀ ਕਰਤਾਰ ਸਿੰਘਾ ਹੋ ਰਿਹਾ ਸੁਭਾਵ ਅਜਿਹਾ ਸੀ ਜੀ

ਵਾਕ ਕਵੀ

ਥੋੜ੍ਹਾ ਚਿਰ ਇਸ ਮਿਸਲ ਅਰੂਜ ਫੜਯਾ ਮਾਰ ਸਮੇਂ ਨੇ ਜਲਦ ਮੁਕਾ ਦਿੱਤੀ
ਲੱਗਾ ਬਣਦੀ ਨੂੰ ਹੈਸੀ ਚਿਰ ਬਹੁਤਾ ਵਿੱਚ ਦਿਨ੍ਹਾਂ ਦੇ ਗੁੱਮ ਕਰਾ ਦਿੱਤੀ
ਯਾਦਗਾਰ ਇਹ ਭੀ ਇੱਕ ਪੰਥ ਦੀ ਸੀ ਖੋਜ ਭਾਲ ਕਰ ਥੋੜ੍ਹੀ ਲਿਖਾ ਦਿੱਤੀ
ਲਿਖੀ ਰਹਿ ਗਈ ਯਾਦ ਕਰਤਾਰ ਸਿੰਘਾ ਸਾਰੀ ਮੌਤ ਨੇ ਸਫ਼ਾ ਚੁਕਾ ਦਿੱਤੀ

## ਸ਼ਜਰਾ ਮਿਸਲ ਨਿਸ਼ਾਨਾਂ ਵਾਲੀ






*੧੮੬੪ ਵਿੱਚ ਲਾਹੌਰ ਸ੍ਰਕਾਰ ਨੇ ਦੋਹਾਂ ਸਰਦਾਰਨੀਆਂ ਦੇ ਪਰਗਣੇ ਖੋਹਕੇ ਮੋਹਕਮ ਚੰਦ ਦੀਵਾਨ ਨੂੰ ਦੇ ਦਿੱਤੇ।੧੮੬੫ ਵਿੱਚ ਜਦ ਸਰਕਾਰ ਅੰਗ੍ਰੇਜ਼ੀ ਦਾ ਹੱਦ ਬੰਨਾ ਹੋਯਾ ਤਾਂ ਓਹਨਾਂ ਦੋਹਾਂਨੂੰ ਫੇਰ ਓਹੋ ਇਲਾਕੇ ਦੁਵਾ ਦਿੱਤੇ, ਜਿੱਥੇ ਉਹ ਆਪਣੀ ਅਖੀਰਲੀ ਉਮਰ ਕੱਟ ਕੇ ਮਰ ਗਈਆਂ ਤੇ ਮੁਲਕ ਸਰਕਾਰ ਅੰਗ੍ਰੇਜ਼ੀ ਨੇ ਸਾਂਭ ਲਿਆ।

# (ਨੰ:-੧੦) ਮਿਸਲ ਸ਼ਹੀਦਾਂ

ਏਸ ਮਿਸਲ ਦਾ ਨਾਮ ਹੈ ਬੜਾ ਸੁੰਦਰ ਸਿੱਖ ਪੰਥ ਅੰਦਰ ਵੱਡੇ ਸ਼ਾਨ ਵਾਲਾ
ਸਿੰਘਾਂ ਵਿੱਚ ਸ਼ਹੀਦ ਕਹਾਵੰਦਾ ਓਹ ਧਰਮ ਹੇਤ ਸਿਰ ਤਲੀ ਟਿਕਾਨ ਵਾਲਾ
ਗੁਰੂ ਪੰਥ ਤੇ ਦੇਸ ਦੀ ਖੱਾਤਰੇ ਜੋ ਤਨ ਧਨ ਕੁਰਬਾਨ ਕਰ ਜਾਨ ਵਾਲਾ
ਖ਼ਾਤਰ ਗੋ ਗ੍ਰੀਬ ਦੀ ਦੁੱਖ ਸਹਿਕੇ ਸੁੱਖ ਦੁਖੀਆਂ ਤਾਈਂ ਪੁਚਾਨ ਵਾਲਾ
ਜੋ ਕੁਝ ਹੈ "ਸੋ ਗੁਰੂ ਪੰਥ ਦਾ ਹੈ" ਮੈਂ ਮੇਰੀ ਨੂੰ ਵਿੱਚੋਂ ਮਿਟਾਨ ਵਾਲਾ
ਜੀਊਂਦਾ ਹੋ ਮੁਰਦਾ ਮਾਰ ਮਨ ਤਾਈਂ ਗੁਰੂ ਗੋਰ ਦੇ ਵਿੱਚ ਸਮਾਨ ਵਾਲਾ
ਆਈ ਮੌਤ ਪਾਸੋਂ ਪਹਿਲਾਂ ਮਰ ਚੁੱਕਾ ਦਿਲੋਂ ਮੌਤ ਦਾ ਖ਼ੌਫ਼ ਚੁਕਾਨ ਵਾਲਾ
ਪਰੇ, ਮੌਤ ਪਯਾਰੇ ਦਾ ਦੇਸ ਸਮਝੇ ਹੱਸ ਮੌਤ ਨੂੰ ਜੱਫੀਆਂ ਪਾਨ ਵਾਲਾ
ਲੋਕ ਮੌਤ ਪਾਸੋਂ ਡਰਦੇ ਕੰਬਦੇ ਨੇ ਓਹ ਮੌਤ ਦੇ ਤਾਈਂ ਡਰਾਨ ਵਾਲਾ
ਓਹਦਾ ਨਾਮ ਸ਼ਹੀਦ ਕਰਤਾਰ ਸਿੰਘਾ ਭਲੇ ਅਰਥ ਸਰਬੰਸ ਲਗਾਨ ਵਾਲਾ

ਤਥਾ

ਵਿੱਚ ਪੰਥ ਦੇ ਮਿਸਲ ਸ਼ਹੀਦਾਂ ਦੀ ਜੋ ਮੋਹਰੀ ਓਹਦੇ ਸ਼ਹੀਦ ਸਦਾਵੰਦੇ ਸਨ
ਜਦੋਂ ਪੰਥ ਚੜ੍ਹਦਾ ਕਿਸੇ ਤਰਫ਼ ਨੂੰ ਸੀ ਅੱਗੇ ਸਭ ਤੋਂ ਕਦਮ ਉਠਾਵੰਦੇ ਸਨ
ਜਿੱਥੇ ਭੜਕਦਾ ਸੀ ਜੰਗ ਵਿੱਚ ਜ਼ੋਰਾਂ ਖੰਡੇ ਸੂਤ ਕਰ ਕੇ ਅੱਗੇ ਜਾਵੰਦੇ ਸਨ
ਵਰ੍ਹਦੀ ਅੱਗ ਤੇ ਚਲਦੀਆਂ ਵਿੱਚ ਤੇਗਾਂ ਓਹ ਨਿਧੜਕ ਹੋ ਜੰਗ ਮਚਾਵੰਦੇ ਸਨ
ਸਿਰੋਂ ਪਰੇ ਡੇਰੇ ਸਦਾ ਰੱਖਦੇ ਸਨ ਭੈ ਮੌਤ ਦਾ ਮੂਲ ਨ ਖਾਵੰਦੇ ਸਨ
ਜਿਵੇਂ ਬਾਣੀਏਂ ਖੇਡਦੇ ਹੋਲੀਆਂ ਜੀ ਤਿਵੇਂ ਜੰਗ ਦਾ ਰੰਗ ਉਡਾਵੰਦੇ ਸਨ
ਮਸਤੀ ਨਾਮ ਦੀ ਰਹਿੰਦੀਸੀ ਪਹਿਰ ਅੱਠੇ ਬੀਰ ਰਸ ਦੇ ਗੀਤ ਸੁ ਗਾਵੰਦੇ ਸਨ
ਪੰਥ ਵਿੱਚ ਸ਼ਹੀਦ ਕਰਤਾਰ ਸਿੰਘਾ ਕਰਨੀ ਕਹਿਨੀ ਦੇ ਪੂਰੇ ਸੋਹਾਵੰਦੇ ਸਨ

ਤਥਾ

ਏਸ ਮਿਸਲ ਦਾ ਸੀ ਜੱਥੇਦਾਰ ਵੱਡਾ ਜਿੰਨੂੰ ਜਾਣਦਾ ਕੁੱਲ ਜਹਾਨ ਭਾਈ
ਲਾਹਕੇ ਸਿਰ ਧਰਯਾ ਜਿਸ ਤਲੀ ਉੱਪਰ ਬੜਾ ਸੂਰਮਾ ਬਲੀ ਜੁਵਾਨ ਭਾਈ
ਦੀਪ ਸਿੰਘ ਸ਼ਹੀਦ ਕਹਾਵੰਦਾ ਓਹ ਦਿੱਸੇ ਧਰਮ ਦਾ ਖਾਸ ਨਿਸ਼ਾਨ ਭਾਈ
ਸੰਧੂ ਜੱਟ ਪੋਹੂ ਵਿੰਡ ਦੇ ਰਹਿਣ ਵਾਲਾ ਖ਼ਾਸ ਜ਼ਿਲਾ ਲਾਹੌਰ ਪਛਾਨ ਭਾਈ
ਦੂਜਾ ਨਾਲ ਗੁਰਬਖਸ਼ ਸਿੰਘ ਲੀਲ੍ਹਾਂ ਵਾਲਾ ਤਰਨ ਤਾਰਨੋਂ ਨੇੜੇ ਸੁਜਾਨ ਭਾਈ

ਸੁੱਧਾ ਸਿੰਘ ਦੁਕੋਹੇ ਦਾ ਬੀਰ ਬਾਂਕਾ ਪਤਾ ਪਾਸ ਜਾਲੰਧਰ ਠਾਨ ਭਾਈ
ਬੁੱਢਾ ਸਿੰਘ ਹਜ਼ੂਰੀਆ ਦਸਮ ਗੁਰ ਦਾ ਪੂਰਾ ਸਿੱਖ ਅਤੇ ਭਾਗਵਾਨ ਭਾਈ
ਸ਼ੇਰ ਸਿੰਘ, ਦਰਗਾਹਾ, ਬਸੰਤ ਸਿੰਘ ਸੀ ਹੀਰਾ ਸਿੰਘ, ਤਾਰਾ ਸਿੰਘ ਮਾਨ ਭਾਈ
ਏਸ ਤਰ੍ਹਾਂ ਦੇ ਸਿਦਕੀ ਸਿੰਘ ਪੂਰੇ ਵਿੱਚ ਮਿਸਲ ਹੈਸਨ ਬਲਵਾਨ ਭਾਈ
ਹੈਸੀ ਪੰਥ ਦੇ ਵਿੱਚ ਕਰਤਾਰ ਸਿੰਘਾ ਏਸ ਮਿਸਲ ਸੰਦਾ ਵੱਡਾ ਸ਼ਾਨ ਭਾਈ

ਵਾਕ ਕਵੀ

ਦਸਮੇਸ ਗੁਰ ਜੀ ਜਦੋਂ ਗਏ ਦੱਖਨ ਦਮਦਮੇ ਨੌਂ ਮਾਹ ਗੁਜ਼ਾਰ ਕਰਕੇ
ਪਿੱਛੇ ਛੱਡ ਗਏ ਦੀਪ ਸਿੰਘ ਤਾਈਂ ਵੱਡਾ ਸਿਦਕੀ ਸਿੱਖ ਵਿਚਾਰ ਕਰਕੇ
ਗੁਰਦਵਾਰੇ ਦੀ ਸੇਵਾ ਅਪਾਰ ਕੀਤੀ ਦੀਪ ਸਿੰਘ ਜੀ ਨੇ ਸਿਦਕ ਧਾਰ ਕਰਕੇ
*ਆਦਿ ਗ੍ਰੰਥ ਸਾਹਿਬ ਦਸਮ ਪਾਤਸ਼ਾਹ ਜੀ ਰਚੀ ਬੀੜ ਜੋ ਸ਼ਕਤ ਅਪਾਰ ਕਰਕੇ
ਬੀੜਾਂ ਚਾਰ ਰਚੀਆਂ ਹੋਰ ਓਸ ਉੱਤੋਂ ਦੀਪ ਸਿੰਘ ਜੀ ਨੇ ਉਪਕਾਰ ਕਰਕੇ
ਹੁਣ ਤੱਕ ਉਹ ਹੈਣ ਮੌਜੂਦ ਚੌਂਹ †ਥਾਂ ਸੁੰਦਰ ਲਿਖਤ ਵੇਖੋ ਨਿਸਚਾ ਧਾਰ ਕਰਕੇ
ਦੀਪ ਸਿੰਘ ਬੁੱਢਾ ਸਿੰਘ ਦਮਦਮੇ ਹੀ ਬਹੁਤਾ ਰਹਿੰਦੇ ਹੈਸਨ ਸੁਣੋ ਸਾਰ ਕਰਕੇ
ਸਿੱਖੀ ਬਹੁਤ ਵਧਾਈ ਕਰਤਾਰ ਸਿੰਘਾ ਦੇਸ ਮਾਲਵੇ ਵਿੱਚ ਪ੍ਰਚਾਰ ਕਰਕੇ

ਤਥਾ

ਸਤਾਰਾਂ ਸੌ ਦੇ ਚੌਠਵੇਂ ਸਾਲ ਅੰਦਰ ਬੰਦੇ ਆਣ ਜਾਂ ਜੰਗ ਮਚਾਇ ਹੈਸਨ
ਦੀਪ ਸਿੰਘ ਨੇ ਰਲ ਕੇ ਨਾਲ ਓਹਦੇ ਮਾਰ ਜ਼ਾਲਿਮਾਂ ਦੇ ਘਾਣ ਲਾਹਿ ਹੈਸਨ
ਲੈਕੇ ਸਾਥੀਆਂ ਨੂੰ ਮੋਹਰੇ ਰਿਹਾ ਲੜਦਾ ਵੈਰੀ ਰਣਾਂ ਦੇ ਵਿੱਚ ਖਪਾਇ ਹੈਸਨ
ਚੰਗੇ ਕੱਮ ਉਪਕਾਰ ਦੇ ਬਹੁਤ ਕਰਕੇ ਵਿੱਚ ਪੰਥ ਦੇ ਸ਼ਾਨ ਵਧਾਇ ਹੈਸਨ
ਆੱਦਰ ਕਰਨ ਲੱਗਾ ਸਾਰਾ ਪੰਥ ਹੈਸੀ ਸ਼ੁਭ ਕਰਮਾ ਨੇ ਰੰਗ ਦਿਖਾਇ ਹੈਸਨ
ਜੱਥਾ ਹੋ ਗਿਆ ਏਸ ਦਾ ਬੜਾ ਭਾਰਾ ਪੈਦਲ ਅਤੇ ਅਸਵਾਰ ਮਲਾਇ ਹੈਸਨ
ਸਾਰੇ ਹਠੀ ਜਪੀ ਤਪੀ ਜਥੇ ਅੰਦਰ ਧਰਮ ਹੇਤ ਸਿਰ ਤਲੀ ਟਿਕਾਇ ਹੈਸਨ

---

*ਇਹ ਬੀੜ ਜੋ ਸਰਬ ਸ਼ਕਤੀ ਮਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ (ਕਰਤਾਰ ਪੁਰਵਾਲੇ) ਦੇ ਬਿਨ੍ਹਾਂ ਦੇਖੇ ਉਚਾਰਨ ਕੀਤਾ ਸੀ। ਉਹ ਬੀੜ ਘਲੂਘਾਰੇ (੧੮੧੯) ਵਿਚ ਬੁੱਢੇ ਦਲ ਪਾਸੋਂ ਖੁੱਸ ਗਈ ਸੀ ਤੇ ਅਹਿਮਦ ਸ਼ਾਹ ਇਸ ਨੂੰ ਕਾਬੁਲ ਲੈ ਗਿਆ ਸੀ, ਜੋ ਹੁਣ ਤੱਕ ਬੜੀ ਧਰਮ ਸਾਲਾ ਕਾਬੁਲ ਵਿੱਚ ਰਖੀ ਹੋਈ ਹੈ।

†ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮਰਤਸਰ, ਸ੍ਰੀ ਅਨੰਦ ਪੁਰ ਸਾਹਿਬ, ਸ੍ਰੀ ਪਟਨੇ ਸਾਹਿਬ, ਚੌਥੀ ਸ੍ਰੀ ਦਮਦਮੇ ਸਾਹਿਬ।

ਏਸੇ ਗੁਣ ਦੇ ਨਾਲ ਕਰਤਾਰ ਸਿੰਘਾ ਵਿੱਚ ਪੰਥ ਸ਼ਹੀਦ ਸਦਾਇ ਹੈਸਨ

ਤਥਾ

ਹਿੱਸੇ*ਦੂਸਰੇ ਤੇ†ਤੀਜੇ ਵਿੱਚ ਲਿਖੇ ਏਸ ਮਿਸਲ ਦੇ ਕੱਮ ਨਤਾਰ ਸਾਰੇ
ਧਰਮ ਹੇਤ ਜਿਵੇਂ ਜੰਗ ਰਹੇ ਕਰਦੇ ਮੋਹਰੇ ਰਣਾਂ ਅੰਦਰ ਤੇਗਾਂ ਮਾਰ ਸਾਰੇ
ਦੋਹਾਂ ਹਿੱਸਯਾਂ ਦੇ ਵਿੱਚ ਪੜ੍ਹ ਦੇਖੋ ਲਿਖੇ ਹੋਇ ਜੋ ਹਾਲ ਸੁਵਾਰ ਸਾਰੇ
ਹੋਈ ਮਿਸਲ ਮਸ਼ਹੂਰ ਕਰਤਾਰ ਸਿੰਘਾ ਯੋਧੇ ਬਲੀ ਹੈਸਨ ਸਰਦਾਰ ਸਾਰੇ

ਬਾਬਾ ਦੀਪ ਸਿੰਘ ਜੀ

ਅਠੱਤੀ ਚਾਲੀ ਬਰਸਾਂ ਬਾਬਾ ਦੀਪ ਸਿੰਘ ਨੇ ਵਿੱਚ ਪੰਥ ਦੇ ਸੇਵ ਕਮਾਈ ਚੰਗੀ
ਸ਼ੁਭ ਗੁਣ ਭਜਨੀਕ ਤੇ ਬੀਰਤਾ ਥੀਂ ਪਾਈ ਪੰਥ ਦੇ ਵਿੱਚ ਵਡਿਆਈ ਚੰਗੀ
‡ਬਹੁਤਾ ਚਿਰ ਰਹਿ ਕੇ ਵਿੱਚ ਦਮਦਮੇ ਦੇ ਸਿੱਖੀ ਮਾਲਵੇ ਵਿੱਚ ਫੈਲਾਈ ਚੰਗੀ
ਅਠਾਰਾਂ ਸੋ ਦੇ ਠਾਰ੍ਹਵੇਂ ਸਾਲ ਅੰਦਰ ਕਾਰ ਸਿੰਘ ਜੀ ਕਰ ਦਿਖਾਈ ਚੰਗੀ
ਸਾਂਭ ਗਿਲਜਯਾਂ ਲਿਆ ਪੰਜਾਬ ਹੈਸੀ ਵਿੱਚ ਜ਼ੋਰ ਆ ਧੂੜ ਧੁਮਾਈ ਚੰਗੀ
ਕੀਤੀ ਉਨ੍ਹਾਂ ਬੇਅਦਬੀ ਸੁਧਾਸਰ ਦੀ ਮਲੀ§ਸ਼ਾਹ ਦੇ ਮੱਥੇ ਸਿਆਹੀ ਚੰਗੀ
ਬਾਬਾ ਦੀਪ ਸਿੰਘ ਖਾਕੇ ਜੋਸ਼ ਆਯਾ ਅੰਮਰਤਸਰ ਆ ਹੋਈ ਲੜਾਈ ਚੰਗੀ
ਹਿੱਸੇ ਤੀਸਰੇ ਦੇ ਵਿੱਚ ਲਿਖੀ ਸਾਰੀ ਪੂਰੀ ਕਰ ਵਿਸਥਾਰ ਜਤਾਈ ਚੰਗੀ
ਜਿਵੇਂ ਦੀਪ ਸਿੰਘ ਸਾਹਿਬ ਸ਼ਹੀਦ ਹੋਏ ਸਾਰੀ ਖਿੱਚ ਤਸਵੀਰ ਲਿਖਾਈ ਚੰਗੀ
ਹਿੱਸਾ ਤੀਸਰਾ ਪੜ੍ਹੋ ਕਰਤਾਰ ਸਿੰਘਾ ਕਥਾ ਲਿਖੀ ਸਭ, ਨਾਲ ਸਫ਼ਾਈ ਚੰਗੀ

ਸਰਦਾਰ ਸੁੱਧਾ ਸਿੰਘ

ਕੀਤਾ ਜੰਗ ਜਹਾਨ ਖ਼ਾਂ ਨਾਲ ਭਾਰਾ ਚੱਲੀ ਖਹਿ ਕੇ ਸੀ ਤਲਵਾਰ ਭਾਈ
ਦੋਹਾਂ ਪੱਸਯਾਂ ਦੇ ਜੂਝੇ ਬਹੁਤ ਯੋਧੇ ਹੋ ਗਏ ਸ਼ਹੀਦ ਸਰਦਾਰ ਭਾਈ
ਏਸ ਮਿਸਲ ਦਾ ਬਹੁਤ ਨੁਕਸਾਨ ਹੋਯਾ ਹੋ ਸ਼ਹੀਦ ਡਿੱਗੇ ਜੱਥੇਦਾਰ ਭਾਈ
ਪਿੱਛੋਂ ਬੈਠਕੇ ਪੰਥ ਨੇ ਫ਼ੈਸਲਾ ਕਰ ਜੱਥੇਦਾਰ ਚੁਣੇ ਇਸ ਢਾਰ ਭਾਈ
ਦੀਪ ਸਿੰਘ ਦੇ ਥਾਂ ਸੁੱਧਾ ਸਿੰਘ ਤਾਈਂ ਕੀਤਾ ਮਿਸਲ ਦਾ ਵੱਡਾ ਮੁਖ਼ਤਾਰ ਭਾਈ

---

*ਹਿੱਸਾ ਦੂਸਰਾ—ਅਜੀਤ ਖਾਲਸਾ

†ਹਿੱਸਾ ਤੀਸਰਾ = ਜੌਹਰ ਖਾਲਸਾ ਸਫ਼ਾ ੧੩੯

‡ਗੁਰਦਵਾਰੇ ਦਮਦਮੇ ਸਾਹਿਬ ਵਿਚ ਬਾਬਾ ਦੀਪ ਸਿੰਘ ਜੀ ਦਾ ਹੱਥੀਂ ਲਵਾਯਾ ਖੂਹ ਤੇ ਸੁੱਧਾ ਸਿੰਘ ਜੀ ਦੀਆਂ ਲਾਈਆਂ ਬੇਰੀਆਂ ਹੁਣ ਤੱਕ ਮੌਜੂਦ ਹਨ।

§ਅਹਿਮਦ ਸ਼ਾਹ ਅਬਦਾਲੀ ਦੇ ਮੱਥੇ

ਸੂਬਾ ਸਿੰਘ ਗੁਰਬਖਸ਼ ਸਿੰਘ ਥਾਂ ਚੁਣਯਾਂ ਕਰ ਪੰਥ ਨੇ ਠੀਕ ਵਿਚਾਰ ਭਾਈ
ਕੀਤੀ ਚੋਣ ਫਿਰ ਥਾਂ ਬਸੰਤ ਸਿੰਘ ਦੇ ਸੀ ਪ੍ਰੇਮ ਸਿੰਘ ਦੀ ਕਰੋ ਸਾਰ ਭਾਈ
ਮਿਸਲ ਕਾਇਮ ਮੁੜ ਹੋਈ ਕਰਤਾਰ ਸਿੰਘਾ ਘਾਟੇ ਪੂਰੇ ਕੀਤੇ ਕਰਤਾਰ ਭਾਈ

ਸਰਦਾਰ ਕਰਮ ਸਿੰਘ

ਠਾਰਾਂ ਸੌ ਦੇ ਉੱਨੀਏਂ ਸਾਲ ਅੰਦਰ ਸੁੱਧਾ ਸਿੰਘ ਤਾਂ ਫਤ੍ਹੇ ਬੁਲਾਇ ਭਾਈ
ਹੋ ਪਾਸ ਦਕੋਹੇ ਸ਼ਹੀਦ ਗਿਆ ਨਾਲ ਵੈਰੀਆਂ ਜੰਗ ਮਚਾਇ ਭਾਈ
ਥਾਂ ਓਸਦੀ ਚੁਣਕੇ ਕਰਮ ਸਿੰਘ ਨੂੰ ਦਿੱਤੀ ਪੰਥ ਦਸਤਾਰ ਬਨ੍ਹਾਇ ਭਾਈ
ਇਹਦਾ ਪਿੰਡ ਮਰ੍ਹਾਕਾ ਤੇ ਗੋਤ ਸੰਧੂ ਖ਼ਾਸ ਜ਼ਿਲਾ ਲਾਹੌਰ ਸੁਨਾਇ ਭਾਈ
ਇਹ ਬੜਾ ਸਰਦਾਰ ਚਾਲਾਕ ਹੈਸੀ ਲਿਆ ਕੰਮ ਸੰਭਾਰ ਚਲਾਇ ਭਾਈ
ਜਦੋਂ ਸਿੰਘਾਂ ਸਰਹੰਦ ਬਰਬਾਦ ਕੀਤੀ ਲਈ *ਬਾਵਨੀ ਵੰਡ ਵੰਡਾਇ ਭਾਈ
ਤਦੋਂ ਏਸ ਭੀ ਪਰਗਣੇ ਮੱਲ ਲਏ ਹਿੱਸਾ ਮਿਸਲ ਦਾ ਲਿਆ ਕਢਾਇ ਭਾਈ
ਮੱਲ ਲਿਆ ਸ਼ਾਹਜ਼ਾਦ ਪੁਰ ਮਾਜਰੀ ਭੀ ਠਾਣਾ ਕੇਸਰੀ ਦੇ ਵਿੱਚ ਪਾਇ ਭਾਈ
ਇੱਕ ਲੱਖ ਦਾ ਦੇਸ ਸੰਭਾਲ ਬੈਠਾ ਲਿਆ ਆਪਣਾ ਜ਼ੋਰ ਵਧਾਇ ਭਾਈ
ਕੁਝ ਚਿਰ ਤਾਂ ਕੇਸਰੀ ਵਿੱਚ ਰਿਹਾ ਬੈਠਾ ਫੇਰ ਮੁੜ ਦਮ ਦਮੇ ਜਾਇ ਭਾਈ
ਨੇੜੇ ਰਾਣੀਆਂ ਵਾਲੇ ਨੁਵਾਬ ਦਾ ਜੀ ਹੈਸੀ ਰਾਜ ਸਾਰੇ ਤਲਕਾਇ ਭਾਈ
ਸਿੰਘ ਰੱਖਦੇ ਲੁੱਟ ਹਮੇਸ਼ ਓਥੇ ਗਿਆ ਜ਼ਾਬਤੇ ਖ਼ਾਂ ਘਬਰਾਇ ਭਾਈ
ਓਸ ਰੋਜ਼ ਦੇ ਡਰ ਕੁਪੱਤ ਤੋਂ ਜੀ ਭਾਰੀ ਸੋਚ ਵਿਚਾਰ ਦੁੜਾਇ ਭਾਈ
ਕਰਮ ਸਿੰਘ ਦੇ ਨਾਲ ਮਿਲਾਪ ਕਰਕੇ† ਬਾਰ੍ਹਾਂ ਪਿੰਡਾਂ ਦਾ ਪਟਾ ਲਿਖਾਇ ਭਾਈ
ਗੁਰਦਵਾਰੇ ਦੇ ਨਾਲ‡ ਲਗਾ ਦਿੱਤੇ ਲੰਗਰ ਵਾਸਤੇ ਓਸ ਦਾਨਾਇ ਭਾਈ
ਨੱਥਾ ਸਿੰਘ ਤਾਈਂ ਦੀਪ ਸਿੰਘ ਹੱਥੀਂ ਹੈਸੀ ਦਮਦਮੇ ਗਿਆ ਬੈਠਾਇ ਭਾਈ
ਤੋਪਾਂ ਦੋ ਜ਼ੰਬੂਰਚੇ ਦਸ ਓਥੇ ਤਾਬੇ ਓਸ ਦੀ ਰਹਿਣ ਸਦਾਇ ਭਾਈ
ਓਹਨੂੰ ਕਰਮ ਸਿੰਘ ਅੰਬਲੀ ਬਦਲ ਦਿੱਤਾ ਰਣਸਿੰਘ ਨੂੰ ਲਿਆ ਬੁਲਾਇ ਭਾਈ
ਨੱਥਾ ਸਿੰਘ ਫਿਰ ਜਾ ਸਲਕੋਟ ਬੈਠਾ ਜੱਥਾ ਓਸ ਥਾਂ ਲਿਆ ਬਨਾਇ ਭਾਈ
ਕੀਤੇ ਕੰਮ ਜਿਹੜੇ ਓਸ, ਲਿਖੇ ਪਿੱਛੇ, ਹਿੱਸੇ ਤੀਸਰੇ ਵਿੱਚ ਸਬਾਇ ਭਾਈ

---

*ਸ੍ਰਹਿੰਦ ਨੂੰ ਓਸ ਵੇਲੇ ਬਾਵਨੀ ਏਸ ਵਾਸਤੇ ਕਹਿੰਦੇ ਸਨ ਕਿ ਇਹ ਰਿਆਸਤ ਬਵੰਜਾ ਲੱਖ ਦੀ ਸੀ।

†ਦਾਦੂ, ਧਰਮ ਪੁਰਾ, ਰਾਮ ਪੁਰਾ, ਤਲੋਕੇ ਵਾਲਾ, ਕੇਵਲ, ਤੇਹੁਣਾ, ਪੱਕਾ, ਇਤਿ ਆਦਿਕ

‡੧੮੩੫ ਵਿਚ

ਰਣ ਸਿੰਘ ਪਿੱਛੋਂ ਹੈਸੀ ਵਿਗੜ ਬੈਠਾ ਪਿੰਡ ਤਿਹੁਣਾ ਲਿਆ ਦਬਾਇ ਭਾਈ
ਹੁਣ ਓਹਦੀ ਔਲਾਦ ਕਰਤਾਰ ਸਿੰਘਾ ਮਾਫ਼ੀ ਖਾਂਵਦੀ ਹੈ ਗਿਣਾਇ ਭਾਈ

ਤਥਾ

ਠਾਰਾਂ ਸੌ ਦੇ ਪੰਝੀਏ ਸਾਲ ਅੰਦਰ *ਜੱਲਾ ਬਾਦ ਤੇ ਸਿੰਘਾਂ ਚੜ੍ਹਾਈ ਕੀਤੀ
ਤਦੋਂ ਸੈਨਾ ਪਤੀ ਕਰਮ ਸਿੰਘ ਬਣਯਾਂ ਮਾਰ ਜ਼ਾਲਿਮਾਂ ਚੰਗੀ ਸੁਧਾਈ ਕੀਤੀ
ਚੜ੍ਹ ਪੂਰਬ ਖ਼ਾਨ ਅਮੀਰ ਸੋਧੇ ਮਾਰ ਜ਼ੁਲਿਮ ਦੀ ਜੜ੍ਹ ਪੁਟਾਈ ਕੀਤੀ
ਤਦੋਂ ਮੁੜਦੀ ਵਾਰ ਆ ਕਰਮ ਸਿੰਘ ਨੇ ਓਸ ਦੇਸ ਵਿੱਚ ਪੈਰ ਜਮਾਈ ਕੀਤੀ
ਰਣ ਖੰਡੀ ਅਤੇ ਬੜਥਾ, ਪਰਗਣੇ ਦੋ ਮੱਲ ਆਪਣੀ ਫੌਜ ਬੈਠਾਈ ਕੀਤੀ
ਵਿੱਚ ਜ਼ਿਲੇ ਸਹਾਰਨ ਪੁਰ ਸਮਝੋ ਇੱਕ ਲੱਖ ਦੀ ਮੱਲ ਮਲਾਈ ਕੀਤੀ
ਬਹੁਤਾ ਚਿਰ ਰਹੇ ਪਾਸ ਔਲਾਦ ਇਹਦੀ ਪਿੱਛੋਂ ਆਣ ਅੰਗਰੇਜ਼ ਦਬਾਈ ਕੀਤੀ
ਕਦੇ ਹੇਠਲੇ ਉਤੇ ਕਰਤਾਰ ਸਿੰਘਾ ਕਦੇ ਉਤਲੇ ਹੇਠ ਸੁਨਾਈ ਕੀਤੀ

ਕਰਮ ਸਿੰਘ ਦੇ ਪਿਛੋਂ ਦੇ ਹਾਲ

ਅਠਾਰਾਂ ਸੌ ਇਕੰਜਵੇਂ ਸਾਲ ਅੰਦਰ ਕਰਮ ਸਿੰਘ ਨੇ ਕੂਚ ਬੁਲਾਯਾ ਜੀ
ਪਿੱਛੋ ਓਸਦੇ ਬੇਟੇ ਗੁਲਾਬ ਸਿੰਘ ਨੇ ਤਲਕੇ ਦਾਰੀ ਸਰਦਾਰੀ ਨੂੰ ਪਾਯਾ ਜੀ
ਚਾਲ ਚੱਲਨ ਖ਼ਰਾਬ ਹੋ ਗਿਆ ਇਹਦਾ ਬਣੇਂ ਨਾਮ ਦੇ ਤਾਈਂ ਗਵਾਯਾ ਜੀ
ਰਣ ਖੰਡੀ ਤੇ ਬੜਥਾ ਪਰਗਣੇ ਦੋ ਅੰਗਰੇਜ਼ਾਂ ਨੇ ਪੈਰ ਜਮਾਯਾ ਜੀ
ਅਠਾਰਾਂ ਸੌ ਦੇ ਬਾਰ੍ਹਵੇਂ ਸਾਲ ਅੰਦਰ ਹੋਰ ਭਾਵੀ ਨੇ ਰੰਗ ਦਿਖਾਯਾ ਜੀ
ਜਿੰਨੇ ਪਾਰ ਸਤਲੁੱਜ ਰਾਈਸ ਹੈਸਨ ਓਹਨਾਂ ਸਾਰਯਾਂ ਰਲਕੇ ਚਾਹਯਾ ਜੀ
ਤੋੜ ਸਾਥ ਲਾਹੌਰ ਦਰਬਾਰ ਨਾਲੋਂ ਗੰਢ †ਕੰਪਨੀ ਨਾਲ ਗੰਢਾਯਾ ਜੀ
ਪਹਿਲਾਂ ਸਭ ਤੋਂ ਇਸੇ ਗੁਲਾਬ ਸਿੰਘ ਨੇ ਦਿੱਲੀ ਜਾਕੇ ਸਿਰ ਝੁਕਾਯਾ ਜੀ
ਲੋਣੀ ਅਕਟਰ ਦੇ ਪਾਸ ਹੋ ਹਾਜ਼ਰ ਪਟਾ ਦੋਸਤੀ ਦਾ ਲਿਖਵਾਯਾ ਜੀ
ਉੱਨੀਂ ਸੌ ਉੱਤੇ ਇੱਕ ਸਾਲ ਹੋਯਾ ਕਾਲ ਏਸ ਦੇ ਤਾਈਂ ਦਬਾਯਾ ਜੀ
ਪਿੱਛੇ ਏਸ ਤੋਂ ਸ਼ਿਵ ਕ੍ਰਿਪਾਲ ਸਿੰਘ ਨੇ ਗੱਦੀ ਬੈਠ ਕੇ ਰਾਜ ਕਮਾਯਾ ਜੀ
ਕਰ ਖ਼ਰਚ ਫ਼ਜ਼ੂਲ ਕਰਤਾਰ ਸਿੰਘਾ ਸਮੇ ਆਪਨੇ ਤਈਂ ਗੁਵਾਯਾ ਜੀ

ਤਥਾ

ਉੱਨ੍ਹੀ ਸੌ ਅਠਾਸੀਏਂ ਸਾਲ ਅੰਦਰ ਗੁਜ਼ਰ ਗਿਆ ਕ੍ਰਿਪਾਲ ਸਿੰਘ ਜਾਨ ਭਾਈ
ਬੇਟਾ ਰਿਹਾ ਛੋਟਾ ਜੀਊਣ ਸਿੰਘ ਪਿੱਛੇ ਸੀ ਨਾਬਾਲਗ਼ ਬਹੁਤ ਅੰਞਾਨ ਭਾਈ

---

* ਜੱਲਾਬਾਦ:–ਜਲਾਲਾ ਬਾਦ ਲੁਹਾਰੀ।

†ਓਸ ਵਕਤ ਪੂਰਬ ਵਿਚ ਅੰਗ੍ਰੇਜ਼ਾਂ ਦੀ ਕੰਪਨੀ ਦਾ ਰਾਜ ਸੀ।

ਜਾਇਦਾਦ ਸਾਰੀ ਸੰਦਾ ਕੋਟ ਹੋਯਾ ਸਰਕਾਰ ਹੋਈ ਨਿਗ੍ਹਾਬਾਨ ਭਾਈ
ਬਾਰਾਂ ਸਾਲ ਪਿੱਛੋਂ ਇਖ਼ਤਯਾਰ ਮਿਲੇ ਤਲਕਾ ਸਾਂਭਯਾ ਹੋ ਜੁਵਾਨ ਭਾਈ
ਕੀਤੇ ਕੰਮ ਚੰਗੇ ਫਲ ਆਣ ਲੱਗੇ ਮਿਹਰਬਾਨ ਹੋਯਾ ਭਗਵਾਨ ਭਾਈ
ਬੇਟੀ ਹੈਸੀ ਮਹਾਰਾਜੇ*ਮਹਿੰਦ੍ਰ ਸਿੰਘ ਦੀ ਮੰਗੀ ਗਈ ਇਹਦੇ ਨਾਲ ਆਨ ਭਾਈ
ਓਹਦਾ ਨਾਮ ਬਚਿੱਤ੍ਰ ਕੌਰ ਹੈਸੀ ਦੇਵੀ ਰੂਪ ਵੱਡੀ ਭਾਗਵਾਨ ਭਾਈ
ਸ਼ਾਦੀ ਵਿੱਚ ਮਹਾਰਾਜੇ ਨੇ ਦਾਜ ਦਿੱਤਾ ਵੀਹ ਲੱਖ ਦਾ ਲਿਖਯਾ ਜਾਨ ਭਾਈ
ਫੇਰ ਹਰ ਸਮੇ ਰਹੀ ਬਹੁਤ ਮੱਦਦ ਪਟਯਾਲੇ ਦੇ ਵੱਲੋਂ ਸੁਜਾਨ ਭਾਈ
ਤ੍ਰੁੱਕੀ ਕੁਝ ਨ ਕੀਤੀ ਕਰਤਾਰ ਸਿੰਘਾ ਛਕ ਛੱਡੀਆਂ ਦੇਗਾਂ ਮਹਾਨ ਭਾਈ

ਵਾਕ ਕਵੀ

ਪੰਥ ਵਿੱਚ ਸ਼ਹੀਦਾਂ ਦੀ ਮਿਸਲ ਦਾ ਜੀ ਹੈਸੀ ਖ਼ਾਸ ਕਰਕੇ ਵੱਡਾ ਨਾਮ ਸਮਝੋ
ਇਹਦੇ ਹੋਇ ਆੱਗੂ ਜਪੀ ਤਪੀ ਭਾਰੇ ਦੀਪ ਸਿੰਘ ਜੈਸੇ ਬੁੱਧੀ ਵਾਨ ਸਮਝੋ
ਦਮਦਮੇ ਤੇ ਅਮ੍ਰਿਤਸਰ ਅੰਦਰ ਟਿਕੇ ਬਹੁਤ ਰਹਿੰਦੇ ਬਲਵਾਨ ਸਮਝੋ
ਅਮ੍ਰਿਤਸਰ ਤਾਲਾਬ ਦੇ ਵੱਲ ਦੱਖਣ ਜਿੱਧਰ ਦੀਪ ਸਿੰਘ ਦਾ ਹੈਗਾ ਥਾਨ ਸਮਝੋ
ਰਹਿੰਦੀ ਮਿਸਲ ਸ਼ਹੀਦਾਂ ਦੀ ਏਸ ਬਾਹੀ ਦੇਗ਼ ਚੱਲਦੀ ਰਹਿੰਦੀ ਮਹਾਨ ਸਮਝੋ
ਆਗੂ ਮਿਸਲ ਦੇ ਬਹੁਤ ਵਿਰਕਤ ਰਹੇ ਦੇਸ ਮੱਲਯਾ ਨ ਲੋਭ ਠਾਨ ਸਮਝੋ
ਸੇਵਾ ਪੰਥ ਦੀ, ਜੁਲਿਮ ਦਾ ਨਾਸ ਕਰਨਾ, ਨਾਮ ਜਪਨਾ ਫਰਜ਼, ਪਛਾਨ ਸਮਝੋ
ਯੋਧੇ ਬੀਰ ਭਜਨੀਕ ਕਰਤਾਰ ਸਿੰਘਾ ਕਰ ਗਏ ਸੌਦੀ ਗੁਜ਼ਰਾਨ ਸਮਝੋ

## ਸ਼ਜਰਾ ਮਿਸਲ ਸ਼ਹੀਦਾਂ

ਦੀਪ ਸਿੰਘ (ਪੋਹੂ ਵਿੰਡੀਆ)
|
ਸੁੱਧਾ ਸਿੰਘ (ਦੁਕੋਹੇ ਵਾਲਾ)
|
†ਕਰਮ ਸਿੰਘ (ਮਰ੍ਹਾਕਾ)
|
ਗੁਪਾਲ ਸਿੰਘ
|
ਸ਼ਿਵ ਕ੍ਰਿਪਾਲ ਸਿੰਘ
|
ਸਰਦਾਰ ਜੀਊਣ ਸਿੰਘ



* ਮਹਿੰਦ੍ਰ ਸਿੰਘ ਮਹਾਰਾਜਾ ਪਟਯਾਲਾ

† ਬਾਬਾ ਦੀਪ ਸਿੰਘ, ਸੁਧਾ ਸਿੰਘ ਤੇ ਕਰਮ ਸਿੰਘ ਤੱਕ ਤਾਂ ਮਿਸਲ ਦੀ ਜਥੇਦਾਰੀ ਪੰਥਕ ਚੋਣ ਤੇ ਹੁੰਦੀ ਰਹੀ, ਪ੍ਰੰਤੂ ਕਰਮ ਸਿੰਘ ਤੋਂ ਅਗੇ ਖਾਨਦਾਨੀ ਜਾਇਦਾਦ ਬਣ ਗਈ।

# (ਨੰ:-੧੧) ਮਿਸਲ ਆਹਲੂਵਾਲੀਆਂ

ਆਹਲੂਵਾਲੀਆਂਦੀਮਿਸਲਵਿੱਚ ਸਿੰਘਾਂ ਬਣੀਜਿਸਤਰ੍ਹਾਂ ਕਰਾਂ ਬਿਆਨ ਭਾਈ
ਬਾਰ੍ਹਾਂ ਮਿਸਲਾਂ ਦੇ ਵਿੱਚੋਂ ਹੈ ਇੱਕੋ ਹੁਣ ਤੱਕ ਜੋ ਕਾਇਮ ਜਹਾਨ ਭਾਈ
ਯਾਰਾਂ ਮਿਟੀਆਂ ਰਹੇ ਨਿਸ਼ਾਨ ਭੀ ਨ ਖਾਇ ਗਿਆ ਸਮਾ ਬਲਵਾਨ ਭਾਈ
ਕਿਸੇ ਕਿਸੇ ਦੀ ਸਾਖ਼ ਕੁਝ ਰਹੀ ਕਿਧਰੇ ਉਹ ਭੀ ਨਾਮ ਮਾਤਰ ਲਿਹੁ ਜਾਨ ਭਾਈ
ਸਿਰਫ਼ ਇਹੋ ਮਿਸਲ ਬਣੀ ਰਹੀ ਸਮਝੋ ਮਿਟੇ ਹੋਰਨਾ ਨਾਮ ਨਿਸ਼ਾਨ ਭਾਈ
ਮੁਖੀ ਏਸਦੇ ਸਿੱਖੀਓਂ ਪਤਤ ਹੋਇ ਧਰਮ ਛੱਡ ਗਏ ਹੋ ਅੰਵਾਨ ਭਾਈ
ਐਵੇਂ ਕਹਿਣ ਮਾਤਰ ਸਿੰਘ ਨਾਮ ਰਹਿਗਏ ਸਾਂਝ ਸਿੱਖੀ ਦੀ ਕੁਝਨ ਮਾਨ ਭਾਈ
ਗਿਆਰਾਂ ਮਿਸਲਾਂ ਖੱਧੀਆਂ ਸਮੇ ਨੇ ਜੀ, ਕੀਤੀ ਫੈਸ਼ਨਾਨੇ ਇਹਦੀਹਾਨ ਭਾਈ
ਗਿਣਤੀ ਵਿੱਚ ਲਿਖ ਦੇਵਣੀ ਫ਼ਰਜ਼ ਸਾਡਾ ਜੱਸਾ ਸਿੰਘ ਦਾ ਹੈ ਖ਼ਾਨਦਾਨ ਭਾਈ
ਹੋਰ ਸਾਂਝ ਨ ਕੁਝ ਕਰਤਾਰ ਸਿੰਘਾ ਪੜ੍ਹ ਸੋਚ ਲੈਣਾ ਵਿੱਦਵਾਨ ਭਾਈ

### ਏਸ ਮਿਸਲ ਦਾ ਮੋਢੀ

ਹੱਲੋ ਸਾਧੋ ਕੇ ਜਿਲ੍ਹੇ ਲਾਹੌਰ ਅੰਦ੍ਰ ਓਥੇ ਬਾਘ ਸਿੰਘ ਇੱਕ ਕਲਾਲ ਹੋਯਾ
ਸਤਾਰਾਂ ਸੌ ਇਕੱਤ੍ਰਵੇਂ ਸਾਲ ਅੰਦ੍ਰ ਅਮ੍ਰਤ *ਛਕ ਕੇ ਸਿੰਘਾਂ ਦੇ ਨਾਲ ਹੋਯਾ
ਸੂਰ ਬੀਰ ਤੇ ਦੂਰ ਅੰਦੇਸ਼ ਭਾਰਾ ਫੱਨ ਜੰਗ ਦੇ ਵਿੱਚ ਕਮਾਲ ਹੋਯਾ
ਪੰਥ ਨਾਲ ਜੰਗਾਂ ਵਿੱਚ ਰਿਹਾ ਸਾਂਝੀ 'ਜ਼ਾਲਿਮ ਵੈਰੀਆਂ'ਦੇ ਭਾ ਦਾ ਕਾਲ ਹੋਯਾ
ਹੌਲੀ ਹੌਲੀ ਜੱਥੇਦਾਰ ਬਣ ਗਿਆ ਮਿਲਨਸਾਰ ਤੇ ਨੇਕ ਖ਼ਯਾਲ ਹੋਯਾ
ਪੰਥ ਵਿਚ ਸਰਦਾਰ ਕਰਤਾਰ ਸਿੰਘਾ ਉੱਘਾ ਸੂਰਮਾਂ ਬੇਮਿਸਾਲ ਹੋਯਾ

### ਸਰਦਾਰ ਜੱਸਾ ਸਿੰਘ ਦੀ ਪੈਦਾਇਸ਼

ਆਹਲੂ ਪਿੰਡ ਭੀ ਏਸੇ ਹੀ ਪਰਗਣੇ ਦਾ ਸੁਹਾਵਾ ਸਿੰਘ ਨੇ ਓਹਨੂੰ ਵਸਾਯਾ ਜੀ
ਦੇਵਾ ਸਿੰਘ ਸੀ ਓਹਦੀ ਔਲਾਦ ਵਿੱਚੋਂ ਰਹਿੰਦਾ ਓਥੇ ਹੀ ਆਖ ਸੁਨਾਯਾ ਜੀ
ਬਿਦਰ ਸਿੰਘ ਬੇਟਾ ਇੱਕ ਓਸਦਾ ਸੀ ਭਾਗਵਾਨ ਜਹਾਨ ਤੇ ਆਯਾ ਜੀ
ਬਾਘ ਸਿੰਘ ਸਰਦਾਰ ਦੀ ਭੈਣ ਛੋਟੀ ਓਹਨੂੰ ਓਸਦੇ ਨਾਲ ਵਿਆਹਯਾ ਜੀ
ਸਤਾਰਾਂ ਸੌ ਪਝੱਤ੍ਰੇਂ ਓਸ ਵਿੱਚੋਂ ਜੱਸਾ ਸਿੰਘ ਬੇਟਾ ਇੱਕ ਜਾਯਾ ਜੀ

*ਭਾਈ ਮਨੀ ਸਿੰਘ ਜੀ ਪਾਸੋਂ।

ਵੱਡਾ ਸਾਹਿਬ ਨਸੀਬ ਇਕਬਾਲ ਵਾਲਾ ਜਿਧੇ ਸਿਰ ਅਕਾਲ ਦਾ ਸਾਯਾ ਜੀ
ਬਾਦਸ਼ਾਹ ਕਹਾਯਾ ਪੰਥ ਅੰਦਰ ਸਿੱਕਾ ਆਪਣੇ ਨਾਮ ਚਲਾਯਾ ਜੀ
ਓਹਦੇ ਨਾਮ ਤੇ ਮਿਸਲ ਕਰਤਾਰ ਸਿੰਘਾ ਆਹਲੂਵਾਲੀਆਂ ਦੀ ਅਖਵਾਯਾ ਜੀ

ਤਥਾ

ਸਤਾਰਾਂ ਸੌ ਉਨਾਸੀਏਂ ਸਾਲ ਅੰਦਰ ਬਿਦਰ ਸਿੰਘ ਲਿਆ ਕਾਲ ਖਾਇ ਭਾਈ
ਮਾਈ ਨਾਲ ਲੈਕੇ ਜੱਸਾ ਸਿੰਘ ਤਾਈਂ ਆਹਲੂ ਪਿੰਡ ਦੇ ਤਈਂ ਤਜਾਇ ਭਾਈ
ਮਾਤਾ ਸੁੰਦ੍ਰੀ ਦੇ ਪਾਸ ਗਈ ਦਿੱਲੀ ਤਨ ਮਨ ਕਰ ਸੇਵ ਕਮਾਇ ਭਾਈ
ਜੱਸਾ ਸਿੰਘ ਹੈਸੀ ਹੋਣਹਾਰ ਵੱਡਾ ਮਾਤਾ ਸੁੰਦ੍ਰੀ ਨੂੰ ਗਿਆ ਭਾਇ ਭਾਈ
ਮਾਤਾ ਪਾਲਯਾ ਬੱਚਯ ਵਾਂਗ ਓਹਨੂੰ ਵੱਡੀ ਮਿਹਰ ਕਰ ਲਾਡ ਲਡਾਇ ਭਾਈ
ਦੋਵੇਂ ਮਾਂ ਪੁੱਤਰ ਨਿੱਤ ਉੱਠ ਕਰਕੇ ਹੱਥ ਸਾਜ ਦੁਤਾਰਾ ਸਜਾਇ ਭਾਈ
ਆਸਾਵਾਰ ਪ੍ਰੇਮ ਦੇ ਨਾਲ ਲਾਂਦੇ ਮਾਤਾ ਜੀ ਦੇ ਤਈਂ ਸੁਨਾਇ ਭਾਈ
ਛੇ ਸਾਲ ਗਏ ਗੁਜ਼ਰ ਕਰਤਾਰ ਸਿੰਘਾ ਅੱਨ ਜਲ ਲਈ ਵਾਗ ਉਠਾਇ ਭਾਈ

ਤਥਾ

ਸਤਾਰਾਂ ਸੌ ਪਚਾਸੀਏਂ ਸਾਲ ਅੰਦਰ ਬਾਘ ਸਿੰਘ ਦਿੱਲੀ ਵਿੱਚ ਜਾਵੰਦਾ ਜੀ
ਓਥੋਂ ਭੈਣ ਭਣੇਵੇਂ ਨੂੰ *ਲੈ ਆਯਾ ਪਰਤ ਜਦੋਂ ਕਰਤਾਰ ਪੁਰ ਆਵੰਦਾ ਜੀ
ਡੇਰਾ ਓਥੇ ਨੁਵਾਬ ਕਪੂਰ ਸਿੰਘ ਦਾ ਮਿਲ ਪੰਥ ਨੂੰ ਫਤ੍ਹੇ ਗਜਾਵੰਦਾ ਜੀ
ਮਾਈ ਆਪਣੀ ਸਣੇ ਕਰਤਾਰ ਸਿੰਘਾ ਜੱਸਾ ਸਿੰਘ ਭੀ ਓਥੇ ਰਹਾਵੰਦਾ ਜੀ

ਨਵਾਬ ਕਪੂਰ ਸਿੰਘ ਜੀ ਨੇ ਜੱਸਾ ਸਿੰਘ ਤੇ ਖੁਸ਼ ਹੋਣਾ

ਮਾਂ ਪੁੱਤ੍ਰਾਂ ਨੇ ਦਿਣੇ ਉੱਠ ਕਰਕੇ ਸੁਰ ਕਰ ਦੁਤਾਰੇ ਦੀ ਤਾਰ ਸੋਹਣੀ
ਇੱਕ ਰਸ ਕਰਤਾਰ ਦੇ ਰੰਗ ਅੰਦਰ ਸ਼ੁਰੂ ਕਰ ਦਿੱਤੀ ਆੱਸਾਵਾਰ ਸੋਹਣੀ
ਸੁਰ ਮਿਲਵੀਂ ਬਾਣੀ ਦਾ ਠਾਠ ਬਣਯਾਂ ਅਮ੍ਰਿਤ ਵੇਲੇ ਦੀ ਘੜੀ ਅਪਾਰ ਸੋਹਣੀ
ਦਲ ਸਿੰਘਾਂ ਦਾ ਸੁਣਕੇ ਖੁਸ਼ ਹੋਯਾ ਆੱਸਾ ਰਾਗ ਦੀ ਬਣੀ ਬਹਾਰ ਸੋਹਣੀ
ਹੋਇ ਅਤ ਪ੍ਰਸੰਨ ਨੁਵਾਬ ਹੋਰੀ ਗੁਰਬਾਣੀ ਦੀ ਖਿੜੀ ਗੁਲਜ਼ਾਰ ਸੋਹਣੀ
ਖ਼ੁਸ਼ ਬਹੁਤ ਹੀ ਹੋਇ ਕਰਤਾਰ ਸਿੰਘਾ ਜੱਸਾ ਸਿੰਘ ਦੀ ਵੇਖ ਹੁਨਾਰ ਸੋਹਣੀ

---

*ਜਸਾ ਸਿੰਘ ਜੀ ਨੂੰ ਟੁਰਨ ਲੱਗਯਾਂ ਮਾਤਾ ਜੀ ਨੇ ਢਾਲ, ਤਲਵਾਰ, ਭੱਥਾ, ਕਮਾਨ ਤੇ ਸਿਰੋਪਾਉ ਦੇਕੇ ਇੱਕ ਚਾਂਦੀ ਦਾ ਆੱਸਾ ਤੇ ਹੋਰ ਬਹੁਤੇ ਵਰ ਦਿਤੇ, ਜਿਨ੍ਹਾਂ ਦੇ ਪ੍ਰਤਾਪ ਕਰਕੇ ਜੱਸਾਸਿੰਘ ਦਾ ਇਤਨਾ ਇਕਬਾਲ ਵਧਯਾ।

ਤਥਾ

ਪੁੱਛ ਕੀਤੀ ਨੁਵਾਬ ਨੇ ਕਿਧਾ ਲੜਕਾ ਸਣੇ ਮਾਤਾ ਦੇ ਕਿਧਰੋਂ ਆਯਾ ਜੀ
"ਮੇਰੀ ਭੈਣ ਤੇ ਇਹ ਭਣੇਵਾਂ ਮੇਰਾ" ਬਾਘ ਸਿੰਘ ਨੇ ਆਖ ਸੁਨਾਯਾ ਜੀ
ਹੋਯਾ ਸੁਣ ਕਪੂਰ ਸਿੰਘ ਖੁਸ਼ੀ ਬਹੁਤਾ ਜੱਸਾ ਸਿੰਘ ਨੂੰ ਪਾਸ ਬੁਲਾਯਾ ਜੀ
ਮੱਥਾ ਚੁੰਮ ਪਯਾਰ ਦੇਇ ਖੁਸ਼ੀ ਹੋਕੇ ਗੋਦੀ ਆਪਣੀ ਵਿੱਚ ਬੈਠਾਯਾ ਜੀ
ਓਸੇ ਵਕਤ ਕਹਯਾ ਬਾਘ ਸਿੰਘ ਨੇ ਜੀ ਝੋਲੀ ਆਪ ਦੀ ਇਹ ਅਸਾਂ ਪਾਯਾ ਜੀ
ਭਾਗਵਾਨ ਲੜਕਾ ਕਰਤਾਰ ਸਿੰਘਾਂ ਭਾਗਾਂ ਚੰਗਿਆਂ ਜੋੜ ਜੁੜਾਯਾ ਜੀ

ਵਾਕ ਕਵੀ

ਓਸੇ ਦਿਣੋਂ ਨੁਵਾਬ ਕਪੂਰ ਸਿੰਘ ਦਾ ਜੱਸਾ ਸਿੰਘ ਪੁਤਰੇਲਾ ਕਹਾਨ ਲੱਗਾ
ਰੱਖ ਲਿਆ ਨੁਵਾਬ ਨੇ ਪਾਸ ਹੀ ਜੀ ਵਿੱਚ ਜੱਥੇ ਦੇ ਪਰ ਵਰਸ਼ ਪਾਨ ਲੱਗਾ
ਹੋਣਹਾਰ ਤੇ ਸਾਹਿਬ ਨਸੀਬ ਹੈਸੀ ਵਿੱਚ ਦਿਨਾ ਦੇ ਹੋਣ ਜੁਵਾਨ ਲੱਗਾ
ਧਰਮ ਵਿੱਦਯਾ ਤੇ ਜੰਗੀ ਹੁਨਰ ਸਾਰੇ ਝਬਦੇ ਸਿੱਖ ਕੇ ਅਮਲ ਕਮਾਨ ਲੱਗਾ
ਪਹਿਲਾਂ ਸੇਵਾ ਨਵਾਬ ਨੇ ਇਹ ਸੌਂਪੀ ਦਾਣਾ ਘੋੜਯਾਂ ਤਈਂ ਵਰਤਾਨ ਲੱਗਾ
ਹਰ ਇੱਕ ਹੀ ਸਿੰਘ ਕਰਤਾਰ ਸਿੰਘਾ ਜੱਸਾ ਸਿੰਘ ਦੇ ਤਈਂ ਸਲਾਹਨ ਲੱਗਾ

ਜੱਸਾ ਸਿੰਘ ਨੂੰ ਵਰ

ਇੱਕ ਦਿਣ ਦਾਣਾ ਵਰਤਾਉਂਦਾ ਸੀ ਸਿੰਘਾਂ ਬਹੁਤ ਰੌਲਾ ਆਕੇ ਪਾਇ ਦਿੱਤਾ
"ਪਹਿਲਾਂ ਦਿਹ ਮੈਨੂੰ" "ਪਹਿਲਾਂ ਦਿਹ ਮੈਨੂੰ" ਘੜਮਸ ਪਾਕੇ ਘਬਰਾਇ ਦਿੱਤਾ
ਛਿੱਥਾ ਪੈ ਨੁਵਾਬ ਜੀ ਪਾਸ ਗਿਆ 'ਮੈਂ ਨਹੀਂ ਦਾਣਾ ਵਰਤਾਣਾ' ਸੁਨਾਇ ਦਿੱਤਾ
ਮੈਨੂੰ ਸਿੰਘ ਅਕਾਉਂਦੇ ਬਹੁਤ ਨੇ ਜੀ, ਅੱਗੋਂ ਸੁਖ਼ਨ ਨੁਵਾਬ ਪਰਤਾਇ ਦਿੱਤਾ
ਇਉਂ ਨ ਕਹੁ ! ਤੂੰ ਕਰਨੇ ਕੱਮ ਬਹੁਤੇ ਅਜੇ ਹੁਣੇ ਹੀ ਹੌਂਸਲਾ ਢਾਹਿ ਦਿੱਤਾ
ਲੱਖਾਂ ਘੋੜਯਾਂ ਨੂੰ ਗੁਰਾਂ ਤੇਰੇ ਪਾਸੋਂ ਹੈ ਦਾਣਾ ਦੁਵਾਣਾ ਅਲਾਇ ਦਿੱਤਾ
ਮੈਨੂੰ ਪੰਥ ਨੁਵਾਬ ਬਣਾਯਾ ਏ ਤੂੰ ਬਾਦਸ਼ਾਹ ਬਣੇਂ ਜਤਾਇ ਦਿੱਤਾ
ਹੋਈਆਂ ਪੂਰੀਆਂ ਸਭ ਕਰਤਾਰ ਸਿੰਘਾ ਵਲ ਸਮੇ ਸਿਰ ਵਰਾਂ ਨੇ ਆਇ ਦਿੱਤਾ

ਜੱਸਾ ਸਿੰਘ ਦਾ ਪਹਲਾ ਹੱਥ

ਸੱਤਰਾਂ ਸੌ ਅਠਾਸੀਏਂ ਸਾਲ ਅੰਦਰ ਜੱਸਾ ਸਿੰਘ ਬਾਰੋਂ ਰਿਹਾ ਆਇ ਭਾਈ
ਓਹਦੇ ਨਾਲ ਪੰਜਾਹ ਅਸਵਾਰ ਹੈਸਨ ਪਿੰਡ ਆਪਣੇ ਨੂੰ ਰਿਹਾ ਜਾਇ ਭਾਈ
ਕਾਹਨੇ ਕੱਛੇ ਦੇ ਪਾਸ ਜਾਂ ਆਣ ਪਹੁੰਚੇ ਡਿੱਠਾ ਖ਼ਾਲਸੇ ਨਜ਼ਰ ਦੁੜਾਇ ਭਾਈ

ਓਥੇ ਇੱਕ*ਸੌਦਾਗਰ ਘੋੜਯਾਂ ਦਾ ਉਤ੍ਰ ਰਿਹਾ ਹੈਸੀ ਡੇਰਾ ਲਾਇ ਭਾਈ
ਜੱਸਾ ਸਿੰਘ ਨੇ ਆੱਖਯਾ ਖ਼ਾਲਸਾ ਜੀ ਘੋੜਾ ਇੱਕ ਨ ਜਾਵਨਾ ਪਾਇ ਭਾਈ
ਹੱਲਾ ਬੋਲ ਦਿੱਤਾ ਸਿੰਘਾਂ ਵਾਰ ਇੱਕੋ ਬੈਠੇ ਲਏ ਪਠਾਨ ਦਬਾਇ ਭਾਈ
ਕੁਝ ਲੜੇ ਮਰੇ ਕੁਝ ਨੱਠ ਗਏ ਆੱਪੋ ਆਪਣੀ ਜਿੰਦ ਛੁਪਾਇ ਭਾਈ
ਘੋੜੇ ਲੈ ਕੇ ਪੱਤਰਾ ਸਿੰਘ ਹੋ ਗਏ ਪਿੰਡ ਹੱਲੋ ਕੇ ਜਾ ਠਹਿਰਾਇ ਭਾਈ
ਘਰ ਨਾਣਕੇ ਲਾਹ ਥਕੇਵੇਂ ਤਾਈਂ ਘੋੜੇ ਸਿੰਘਾਂ ਦੇ ਤਈਂ ਵੰਡਾਇ ਭਾਈ
ਵਿੱਚ ਪੰਥ ਜਾ ਮਿਲੇ ਕਰਤਾਰ ਸਿੰਘਾ ਸਰਬੰਧੀਆਂ ਮਿਲ ਮਿਲਾਇ ਭਾਈ

ਸਰਦਾਰ ਬਾਘ ਸਿੰਘ ਜੀ ਦਾ ਸ਼ਹੀਦ ਹੋਣਾ

ਸਤਾਰਾਂ ਸੌ ਉਨਾਨਵੇਂ ਸਾਲ ਅੰਦਰ ਸੱਦਾ ਧੁਰ ਦਰਗਾਹ ਤੋਂ ਆਇ ਗਿਆ
ਸ਼ੇਖ਼ੂਪੁਰੇ ਦੇ ਪਾਸ ਲੜਾਈ ਹੋਈ ਬਾਘ ਸਿੰਘ ਸ਼ਹੀਦੀ ਨੂੰ ਪਾਇ ਗਿਆ
ਬੇਟਾ ਕੋਈ ਨ ਓਸਦੇ ਘਰ ਹੈਸੀ ਬਿਨ੍ਹਾਂ ਵਾਰਸੋਂ ਛੱਡ ਛਡਾਇ ਗਿਆ
ਨਾਮਵਰ ਸਰਦਾਰ ਸੀ ਪੰਥ ਅੰਦਰ ਚੰਗੇ ਨੇਕੀ ਦੇ ਕੰਮ ਕਮਾਇ ਗਿਆ
ਦੇਸ ਪੰਥ ਦੇ ਵਾਸਤੇ ਮਾਰ ਤੇਗ਼ਾਂ ਜ਼ਾਲਮ ਸੈਂਕੜੇ ਧਰਤ ਸੁਲਾਇ ਗਿਆ
ਨੇਕੀ ਰਹੀ ਪਿੱਛੇ ਕਰਤਾਰ ਸਿੰਘਾ ਸਮਾਂ ਹੋਰ ਹੀ ਰੰਗ ਵਟਾਇ ਗਿਆ

ਜੱਸਾ ਸਿੰਘ ਨੂੰ ਸਰਦਾਰੀ

ਬਾਘ ਸਿੰਘ ਦਾ ਨਹੀਂ ਸੀ ਕੋਈ ਬੇਟਾ ਪਿੱਛੋਂ ਪੰਥ ਨੇ ਕਰ ਵਿਚਾਰ ਭਾਈ
ਜੱਸਾ ਸਿੰਘ ਨੂੰ ਓਸਦੀ ਥਾਂ ਸਮਝੋ ਚੁਣ ਡੇਰੇ ਦਾ ਕੀਤਾ ਮੁਖ਼ਤਾਰ ਭਾਈ
ਜੱਸਾ ਸਿੰਘ ਹੈਸੀ ਭਾਗਵਾਨ ਭਾਰਾ ਸਾਰੀ ਮਾਮੇ ਦੀ ਸਾਂਭ ਲਈ ਕਾਰ ਭਾਈ
ਅਕਲ ਹਿੰਮਤ ਜ਼ੋਰ ਇਤਫ਼ਾਕ ਦੇ ਜੀ ਬਣ ਗਿਆ ਝਬਦੇ ਮਿਸਲਦਾਰ ਭਾਈ
ਸਿੱਖੀ ਸਿਦਕ ਭਰੋਸੇ ਦਾ ਪੁੱਤਲਾ ਸੀ ਚੌਦਾਂ ਸਾਲ ਦਾ ਤੇ ਹੋਣਹਾਰ ਭਾਈ
ਦਾਣਾ ਘਾਸ ਵੰਡੇ ਨਿੱਤ ਘੋੜਯਾਂ ਨੂੰ ਦਿਲੋਂ ਰਹੇ ਬਣਯਾਂ ਸੇਵਾਦਾਰ ਭਾਈ
ਦਿਣੋਂ ਦਿਣ ਵਧੀ ਇੱਜ਼ਤ ਪੰਥ ਅੰਦਰ ਸਿੰਘ ਕਰਨ ਲਗੇ ਸਤਕਾਰ ਭਾਈ
ਗੁਰੂ ਪੰਥ ਦੀ ਮਿਹਰ ਕਰਤਾਰ ਸਿੰਘਾ ਜੱਸਾ ਸਿਘ ਤੇ ਹੋਈ ਅਪਾਰ ਭਾਈ

ਵਾਕ ਕਵੀ

ਜੱਸਾ ਸਿੰਘ ਨੇ ਨੇਕ ਸੁਭਾਉ ਕਰਕੇ ਇਜ਼ਤ ਆਪਣੀ ਬਹੁਤ ਵਧਾਇ ਲਈ
ਜਥੇ ਤਈਂ ਵਧਾਯਾ ਬਹੁਤ ਜਲਦੀ ਮਿਸਲ ਆਪਣੀ ਵਖ ਬਨਾਇ ਲਈ

---

*ਭਾਈ ਗਯਾਨ ਸਿੰਘ ਜੀ ਨੇ ਸੌਦਾਗਰ ਦਾ ਨਾਮ ਮੁਰਤਜ਼ਾ ਖ਼ਾਨ ਲਿਖਯਾ ਹੈ ਤੇ ਦੱਸਯਾ ਹੈ ਕਿ ਘੋੜੇ ਦਿੱਲੀ ਲੈ ਜਾ ਰਿਹਾ ਸੀ।

ਵਿਚ ਪੰਥ ਦੇ ਥੋੜ੍ਹਯਾਂ ਦਿਨ੍ਹਾਂ ਅੰਦਰ ਨਾਮਵਰੀ ਸਰਦਾਰ ਨੇ ਪਾਇ ਲਈ
ਸੇਵਾ ਕਰ ਨਵਾਬ ਕਪੂਰ ਸਿੰਘ ਦੀ ਝੋਲੀ ਖੁਸ਼ੀਆਂ ਨਾਲ ਭਰਾਇ ਲਈ
ਸੂਰਬੀਰ ਭਜਨੀਕ ਨਿਰਪੱਖ ਧਰਮੀ ਵਿੱਚ ਪੰਥ ਪਰਤੀਤ ਜਮਾਇ ਲਈ
ਪੂਰਾ ਬਣ ਕੇ ਸਿੰਘ ਕਰਤਾਰ ਸਿੰਘਾ ਰਾਜ ਯੋਗ ਦੀ ਯੁਕਤ ਕਮਾਇ ਲਈ

ਤਥਾ

ਸੇਵਾ ਪੰਥ ਦੀ ਬਰਸ ਪੰਜਾਹ ਕੀਤੀ ਇੱਕ ਗਿਣ ਕੇ ਏਥੇ ਸੁਣਾਂ ਕਿਹੜੀ
ਠਾਰਾਂ ਸੌ ਦੇ ਚਾਲੀਏਂ ਸਾਲ ਤੋੜੀ ਲਿਖ ਲਿਖ ਕੇ ਘਾਲ ਗਿਣਾਂ ਕਿਹੜੀ
ਹਰ ਜੰਗ ਹਰ ਭੀੜ ਦੇ ਵਿੱਚ ਰਿਹਾ ਦੱਸਾਂ ਕੱਢਕੇ ਵੱਖਰੀ ਥਾਂ ਕਿਹੜੀ
ਹਿੱਸਾ ਦੂਸਰਾ ਤੀਸਰਾ ਪੜ੍ਹ ਵੇਖੋ ਗੱਲ ਇੱਕ ਮੈਂ ਲਿਖ ਜਤਾਂ ਕਿਹੜੀ
ਘੱਾਲਾਂ ਘੱਾਲੀਆਂ ਸੂਰਮੇ ਪੰਥ ਅੰਦਰ ਕੱਢ ਵੱਖ ਫਰਿਸਤ ਬਣਾਂ ਕਿਹੜੀ
ਬਿਨ੍ਹਾਂ ਇੱਕ *ਨੁਵਾਬ ਕਰਤਾਰ ਸਿੰਘਾ ਦੂਜੀ ਹੋਰ ਮਸਾਲ ਰਖਾਂ ਕਿਹੜੀ

ਤਥਾ

ਬੜੇ ਜੰਗ ਜਿੱਤੇ ਮਾਰੇ ਘੱਲੂਘਾਰੇ ਬੇ ਮਿਸਾਲ ਕਰ ਕੰਮ ਦਿਖਾਇ ਵੱਡੇ
ਤੇਗ਼ ਫੜਕੇ ਵਿਚ ਮੈਦਾਨ ਚੜ੍ਹਕੇ ਮਾਰ ਖ਼ਾਨ ਅਮੀਰ ਖਪਾਇ ਵੱਡੇ
ਸਿੱਖੀ ਵਾਂਗ ਨੁਵਾਬ ਫੈਲਾਈ ਬਹੁਤੀ ਕੰਮ ਪਰ ਉਪਕਾਰ ਕਮਾਇ ਵੱਡੇ
ਲੈ ਕੇ ਅਟਕ ਤੋਂ ਫਰਖ਼ਾਬਾਦ ਤੋੜੀ ਜ਼ੋਰ ਤੇਗ਼ ਨੁਵਾਬ ਨੁਵਾਇ ਵੱਡੇ
ਵਾਗ ਪੰਥ ਦੀ ਫੜ ਕੇ ਤੋੜ ਚਾੜ੍ਹੀ ਲਾਭ ਅਕਲ ਦੇ ਨਾਲ ਪੁਚਾਇ ਵੱਡੇ
ਬੇੜਾ ਪੰਥ ਦਾ ਲਾਯਾ ਜਾਇ ਬੰਨੇ ਸਿਰੋਂ ਜ਼ੁਲਿਮ ਤੂਫ਼ਾਨ ਲੰਘਾਇ ਵੱਡੇ
ਝੰਡਾ ਪੰਥ ਝੁਲਾਯਾ ਦੇਸ ਅੰਦਰ ਠਾਣੇ ਜ਼ੁਲਿਮ ਦੇ ਪੁੱਟ ਵਗਾਹਿ ਵੱਡੇ
ਕਿਹੜੇ ਗਿਣਾਂ ਮੈਂ ਕੰਮ ਕਰਤਾਰ ਸਿੰਘਾ ਵਿੱਚ ਪੰਥ ਜੋ ਕਰ ਦਿਖਾਇ ਵੱਡੇ

ਸ: ਜੱਸਾ ਸਿੰਘ ਨੂੰ ਪੰਥ ਦੀ ਜੱਥੇਦਾਰੀ ਮਿਲਨੀ

ਬਾਘ ਸਿੰਘ ਪਿੱਛੋਂ ਮਿਸਲ ਆਪਨੀ ਦਾ ਬਣ ਗਿਆ ਹੈਸੀ ਜੱਥੇਦਾਰ ਭਾਈ
ਅਠਾਰਾਂ ਸੌ ਸਤਾਰਾਂ ਨੂੰ ਵਿੱਚ ਅੱਸੂ ਸੁਰਗ ਗਿਆ ਨੁਵਾਬ ਸਿਧਾਰ ਭਾਈ
ਹੱਥੀਂ ਆਪਣੀ ਪੰਥ ਨੂੰ ਕੱਠਯਾਂ ਕਰ ਅੰਮ੍ਰਤਸਰ ਦੇ ਵਿੱਚ ਵਿਚਾਰ ਭਾਈ
ਜੱਸਾ ਸਿੰਘ ਦੇ ਤਈਂ ਨੁਵਾਬ ਜੀ ਨੇ ਥਾਂ ਆਪਣੀ ਥੱਾਪਯਾ, ਸਾਰ ਭਾਈ
ਸਾਰੇ ਪੰਥ ਨੇ ਕਰ ਮਨਜ਼ੂਰ ਲਿਆ ਜੱਥੇਦਾਰ ਵੱਡਾ ਸਮਝਦਾਰ ਭਾਈ
ਚੰਗੇ ਕੰਮ ਕੀਤੇ ਕਰਤਾਰ ਸਿੰਘਾ ਜੱਸਾ ਸਿੰਘ ਬਣਕੇ ਸਰਦਾਰ ਭਾਈ

---

*ਬਿਨ੍ਹਾ ਨਵਾਬ ਕਪੂਰ ਸਿੰਘ ਦੇ।

ਸਰਦਾਰ ਜੱਸਾ ਸਿੰਘ ਜੀ ਨੇ ਆਪਣੇ ਨਾਮ ਦਾ ਇੱਕ ਸਿੱਕਾ ਚਲਾਨਾ

ਜੱਸਾ ਸਿੰਘ ਦਾ ਆਣ ਪ੍ਰਤਾਪ ਵਧਯਾ ਦੇਸ ਤੇਗ਼ ਦੇ ਨਾਲ ਨਵਾਇ ਲਿਆ
ਲੈਕੇ ਜਮਨਾ ਤੋਂ ਦੇਸ ਅਟਕ ਤੋੜੀ ਝੰਡਾ ਪੰਥ ਦਾ ਸਾਰੇ ਝੁਲਾਇ ਲਿਆ
ਕੋਈ ਖ਼ਾਨ ਅਮੀਰ ਨ ਰਿਹਾ ਆੱਕੀ ਮੁਲਕ ਮਿਸਲਾਂ ਵੰਡ ਵੰਡਾਇ ਲਿਆ
ਸਿੱਕਾ ਆਪਣੇ ਨਾਮ ਕਰਤਾਰ ਸਿੰਘਾ ਜੱਸਾ ਸਿੰਘ ਨੇ ਤਦੋਂ ਚਲਾਇ ਲਿਆ

ਸਿੱਕੇ ਤੇ ਇਹ ਲਿਖਿਆ ਹੋਇਆ ਸੀ

ਸਿੱਕਾ ਜ਼ੱਦ ਦਰ ਜਹਾਂ ਬਫ਼ਜ਼ਲੇ ਅਕਾਲ
ਮੁਲਕ ਆਹੱਮ ਗ੍ਰਿਫ਼ਤ ਜੱਸਾ ਕਲਾਲ

ਸਰਦਾਰ ਜੱਸਾ ਸਿੰਘ ਦਾ ਇਲਾਕਾ

ਲਿਆ ਜਿੱਤ ਪੰਜਾਬ ਦਾ ਦੇਸ ਸਾਰਾ ਜ਼ੋਰ ਤੇਗ਼ ਦੇ ਵੈਰੀ ਦਬਾ ਭਾਈ
ਮਿਸਲ ਆਪਣੀ ਵੱਖਰੀ ਕਾਇਮ ਕੀਤੀ ਨਾਮ ਆਪਣੇ,ਦਿਆਂ ਸੁਨਾ ਭਾਈ
ਤੱਬੇ ਸੱਤ ਹਜ਼ਾਰ ਜੁਵਾਨ ਹੈਸੀ ਮੋਹਰੇ ਲੜਦੇ ਤੇਗ਼ਾਂ ਉਠਾ ਭਾਈ
ਵੀਹ ਲੱਖ ਦਾ ਮੱਲਯਾ ਮੁਲਕ ਹੈਸੀ ਦਿਆਂ ਪਰਗਣੇ ਲਿਖ ਗਿਣਾ ਭਾਈ
ਧਰਮ ਕੋਟ ਤੇ ਭੂੰਦੜੀ, ਈਸੜੂ ਸੀ ਜਗਰਾਵਾਂ ਭੀ ਨਾਲ ਰਲਾ ਭਾਈ
ਆਲਮ ਪੁਰ ਭੜੋਗ ਤੇ ਬੱਸੀਆਂ ਭੀ ਈਸੇ ਖਾਂ ਦਾ ਕੋਟ ਜਤਾ ਭਾਈ
ਫਤ੍ਹੇਗੜ੍ਹ, ਪੱਖੋ, ਵਲੀਪੁਰ ਸਮਝੋ ਮੁੱਲਾਂ ਵਾਲਾ ਭੀ ਵਿੱਚ ਲਿਖਾ ਭਾਈ
ਹੋਰ ਕਿਲ੍ਹਾ ਨਰੈਣਗੜ੍ਹ ਵਿੱਚ ਆਹਾ ਮੁਲਕ ਪਾਰ ਸਤਲੁਜ ਦਰਯਾ ਭਾਈ
ਫ਼ਤਿਆਬਾਦ ਤੇ ਹੋਰ ਕਪੂਰਥਲਾ ਭੁੰਗਾ ਤਲਵੰਡੀ ਸਮਝਾ ਭਾਈ
ਵੱਲਾ ਚੋਰ ਵੇਰੋ ਵਾਲ ਪਰਗਣੇ ਇਹ ਆਹਲੂਵਾਲੀਆਂ ਦੇ ਅਖਵਾ ਭਾਈ
ਨੂਰਮਹਿਲ,ਚੋਹਲਾ *ਹੈਬਤ ਪੁਰ ਪੱਟੀ ਸਠਯਾਲਾ ਜੰਡਯਾਲਾ ਬਤਾ ਭਾਈ
ਕਾਇਮ ਪੁਰ ਸਿਰਹਾਲੀ ਇਹ ਪਰਗਣੇ ਜੀ ਵਿੱਚ ਮਾਝੇ ਦੁਵਾਬੇ ਜਣਾ ਭਾਈ
ਆਹਲੂ ਵਾਲੀਆਂ ਨੇ ਕਰਤਾਰ ਸਿੰਘਾ ਕਬਜ਼ੇ ਆਪਣੇ ਲਏ ਕਰਾ ਭਾਈ

ਏਸ ਮਿਸਲ ਦਾ ਨਾਮ ਆਹਲੂਵਾਲੀਆਂ ਦੀ ਮਿਸਲ ਕਿਉਂ ਹੋਯਾ ?

ਆਹਲੂ ਪਿੰਡ ਹੈਸੀ ਜੱਸਾ ਸਿੰਘ ਦਾ ਜੀ ਆਹਲੂਵਾਲੀਆ ਲੋਕ ਬੁਲਾਨ ਲੱਗੇ

---

*ਪਰਗਣਯਾਂ ਦੇ ਕਬਜ਼ਯਾਂ ਵਲ ਵੇਖਕੇ ਕਈਆਂ ਸਜਣਾਂ ਨੂੰ ਸ਼ੱਕ ਗੁਜ਼ਰੇਗਾ ਕਿ ਕਈ ਪਰਗਣੇ ਇੱਕ ਇੱਕ ਦੂਹ ਮਿਸਲਾਂ ਦੇ ਤਾਬੇ ਲਿਖੇ ਹਨ; ਸਜਨੋ ਇਹ ਠੀਕ ਹੈ ਓਹ ਸਮਾਂ ਹੀ ਐਸਾ ਸੀ ਜਿਹੜਾ ਇਲਾਕਾ ਅਜ ਇੱਕ ਪਾਸ ਹੁੰਦਾ ਸੀ ਕਲ੍ਹ ਨੂੰ ਉਸਦਾ ਮਾਲਕ ਦੂਸਰਾ ਬਣ ਜਾਂਦਾ ਸੀ।

ਜੱਸਾ ਸਿੰਘ ਦੂਜੇ ਤਰਖਾਣ ਤਾਈਂ ਰਾਮਗੜ੍ਹੀਆ ਸਿੰਘ ਸੁਨਾਨ ਲੱਗੇ
ਤਦੋਂ ਦੋਹਾਂ ਦੇ ਨਾਮ ਦੇ ਵੇਰਵੇ ਲਈ ਪੰਥ ਵਿਚ ਸਨ ਇਹ ਨਿਸ਼ਾਨ ਲੱਗੇ
ਕਲਾਸ ਵਾਲੀਆ ਜਿਸ ਤਰ੍ਹਾਂ ਕਹੋ ਮੈਨੂੰ ਜੱਸਾ ਸਿੰਘ ਦੀ ਕਰਨ ਪਛਾਨ ਲੱਗੇ
ਆਹਲੂਵਾਲੀਆ ਕੋਈ ਨਾਮ ਜ਼ਾਤ ਦਾ ਨਹੀਂ ਨਾਮ ਪਿੰਡ ਨੂੰ ਗੋਤ ਬਨਾਨ ਲੱਗੇ
ਸਾਰੇ ਲੋਕ ਕਲਾਲ ਕਰਤਾਰ ਸਿੰਘਾ ਆਹਲੂਵਾਲੀਏ ਹੁਣ ਅਖਵਾਨ ਲੱਗੇ

ਸਰਦਾਰ ਜਸਾ ਸਿੰਘ ਜੀ ਦੀ ਰਾਜਧਾਨੀ

ਡੱਲੇ ਪਿੰਡ ਪਹਿਲਾਂ ਕਿਲ੍ਹਾ ਰਚਯਾ ਸੀ ਕੁਝ ਸਮਾਂ ਰਹਿ ਓਥੇ ਟਪਾਇ ਲਿਆ
ਫੇਰ ਕਬਜ਼ਾ ਕਰ ਕਪੂਰਥਲੇ ਓਥੇ ਆਪਣਾ ਪੈਰ ਜਮਾਇ ਲਿਆ
ਥੱਪੀ ਰਾਜਧਾਨੀ ਕਿਸੇ ਨੇਕ ਘੜੀ ਪੱਕੇ ਰਾਜ ਦਾ ਥੰਮ੍ਹ ਗਡਾਇ ਲਿਆ
ਬਾਗ਼ ਕਿਸੇ ਨੇ ਲਾਯਾ ਕਰਤਾਰ ਸਿੰਘਾ ਭੌਗਾਂ ਵਾਲਯਾਂ ਨੇ ਫਲ ਖਾਇ ਲਿਆ

ਸਰਦਾਰ ਜੱਸਾ ਸਿੰਘ ਜੀ ਦੀਆਂ ਯਾਦਗਾਰਾਂ

ਅਠਾਰਾਂ ਸੌ ਦੇ ਪੰਝੀਏਂ ਸਾਲ ਅੰਦਰ ਬਾਉਲੀ ਆਨੰਦ ਪੁਰ ਬਨਾਈ ਸੀ ਜੀ
ਇੱਕ ਲੱਖ ਤੋਂ ਖ਼ਰਚ ਵਧੀਕ ਕਰਕੇ ਤੇ ਜਾਗੀਰ ਭੀ ਨਾਲ ਲਗਾਈ ਸੀ ਜੀ
ਫੇਰ ਸਾਲ ਇਕੱਤੀਏਂ ਸੁਧਾਸਰ ਦੀ ਓਥੇ ਟਿੱਕ ਕੇ ਸੇਵ ਕਮਾਈ ਸੀ ਜੀ
ਬਾਬਾ ਸਾਹਿਬ ਅਮਾਰਤ ਬੜੀ ਭਾਰੀ ਮੁਕੱਮਲ ਕਰ ਦਿਖਾਈ ਸੀ ਜੀ
ਮਿਸਲ ਆਪਨੀ ਦੇ ਨਾਮ ਕਟੜਾ ਭੀ ਨਵਾਂ ਬੰਨ੍ਹ ਕੇ ਰੌਣਕ ਵਧਾਈ ਸੀ ਜੀ
ਫੇਰ ਠੱਤੀਏਂ ਸਾਲ ਕਰਤਾਰ ਪੁਰੇ ਜਾ ਰੰਗਤ ਹੋਰ ਰਚਾਈ ਸੀ ਜੀ
*ਵਡ ਭਾਗ ਸਿੰਘ ਤਈਂ ਛਕਾ ਅੰਮ੍ਰਿਤ ਗੁਰੂ ਪੁਣੇ ਦੀ ਹੇਂਗੜ ਮਿਟਾਈ ਸੀ ਜੀ
ਵਿੱਚ ਪੰਥ ਦੇ ਕਰ ਅਭੇਦ ਓਹਨੂੰ ਗੁਰੂ ਅੰਸ ਦੀ ਰੱਖ ਵਡਿਆਈ ਸੀ ਜੀ
ਬਾਬਲ ਪੁਰ ਤੇ ਮਾੜੀਆਂ ਪਰਗਣੇ ਦੋ ਕਰਤਾਰ ਪੁਰ ਗਿਰਦ ਨਵਾਹੀ ਸੀ ਜੀ
ਜੱਸਾ ਸਿੰਘ ਸਰਦਾਰ ਕਰਤਾਰ ਸਿੰਘਾ ਵੱਡੀ ਭਾਰੀ ਜਾਗੀਰ ਦੁਵਾਈ ਸੀ ਜੀ

ਵਾਕ ਕਵੀ

ਜੱਸਾ ਸਿੰਘ ਜਿਹਾ ਪ੍ਰਤਾਪ ਵਾਲਾ ਨ ਸੀ ਦੂਸਰਾ ਹੋਰ ਸਰਦਾਰ ਭਾਈ
ਹੋਯਾ ਬਾਹਦ ਨੁਵਾਬ ਕਪੂਰ ਸਿੰਘ ਦੇ ਪੰਥ ਵਿੱਚ ਇਹ ਯੋਗ ਸਤਿਕਾਰ ਭਾਈ

---

*ਇਹਨਾਂ ਸੋਢੀਆ ਧੀਰ ਮਲੀਆਂ ਨਾਲ ਕੋਈ ਨਹੀਂ ਸੀ ਵਰਤਦਾ ਜਦ ਨਾਸੁਰ ਅਲੀ ਖ਼ਾਂ ਨੇ ਕਰਤਾਰ ਪੁਰ ਵਿੱਚੋਂ ਵਡਭਾਗ ਸਿੰਘ ਨੂੰ ਕੱਢ ਦਿੱਤਾ ਤਾਂ ਵਡਭਾਗ ਸਿੰਘ ਨੇ ਪੰਥ ਦੀ ਸ਼ਰਨ ਜਾ ਲਈ, ਸਰਦਾਰ ਜੱਸਾ ਸਿੰਘ ਨੇ ਕਿਹਾ ਕਿ ਜਦ ਤੱਕ ਅੰਮ੍ਰਿਤ ਨ ਛਕੋ ਤਦ ਤੱਕ ਗੁਰੂ ਤੁਹਾਡੀ ਕਦੀ ਮੱਦਦ ਨਹੀਂ ਕਰੇਗਾ।

ਬਾਦਸ਼ਾਹ ਕਹਿੰਦਾ ਸਾਰਾ ਪੰਥ ਹੈਸੀ ਸਾਰੇ ਪੰਥ ਦਾ ਸੀ ਜੱਥੇਦਾਰ ਭਾਈ
ਇੱਕ ਬਿਨ੍ਹਾਂ ਜੱਸਾ ਸਿੰਘ ਰਾਮਗੜ੍ਹੀਏ ਕੋਈ ਨਹੀਂ ਸੀ ਰੱਖਦਾ ਖ਼ਾਰ ਭਾਈ
ਨੇਕ ਮਰਦ ਸੁੰਦਰ ਬਲੀ ਬੀਰ ਯੋਧਾ ਸ਼ੁਭ ਗੁਣਾਂ ਦਾ ਹੈਸੀ ਭੰਡਾਰ ਭਾਈ
ਪੰਥ ਖ਼ਾਲਸੇ ਵਿੱਚ ਕਰਤਾਰ ਸਿੰਘਾ ਸਰਦਾਰ ਹੋਯਾ ਸ਼ਾਨਦਾਰ ਭਾਈ

### ਸਰਦਾਰ ਜੱਸਾ ਸਿੰਘ ਦੀ ਔਲਾਦ

ਸਾਲ ਬਿਕ੍ਰਮੀ ਠਾਰਾਂ ਸੌ ਚਾਰ ਅੰਦਰ ਪੁੱਤ੍ਰ ਜੰਮਯਾਂ ਹੋਈਆਂ ਵਧਾਈਆਂ ਜੀ
ਓਹ ਮਰ ਗਿਆ ਓਸੇ ਸਾਲ ਅੰਦਰ ਰੱਬਾ ਤੇਰੀਆਂ ਬੇਪਰਵਾਹੀਆਂ ਜੀ
ਦੋ ਬੇਟੀਆਂ ਹੋਈਆਂ ਫੇਰ ਪਿੱਛੋਂ ਪਾਲ ਪੋਸ ਕੇ ਦੋਵੇਂ ਵਿਆਹੀਆਂ ਜੀ
ਫਤਿਆ ਬਾਦ ਵਾਲੇ ਮੋਹਰਸਿੰਘ ਦੇ ਘਰ ਵੱਡੀ ਬੇਟੀ ਵਿਆਹੀ,ਸੁਨਾਈਆਂ ਜੀ
ਤੁੰਗਾਂ ਵਾਲੇ ਮੁਰਾਰੀ ਸਿੰਘ ਦੇ ਘਰ ਛੋਟੀ ਬੀਬੀ ਵਿਆਹੀ, ਲਿਖਾਈਆਂ ਜੀ
ਅਗ੍ਹਾਂ ਵਧੀ ਨ ਪੀੜ੍ਹੀ ਕਰਤਾਰ ਸਿੰਘਾ ਕਲਮਾਂ ਧੁਰ ਦਰਗਾਹੋਂ ਵਗਾਈਆਂ ਜੀ

### ਸਰਦਾਰ ਜੱਸਾ ਸਿੰਘ ਦਾ ਮਰਨਾ

ਅਠਾਰਾਂ ਸੌ ਦੇ ਚਾਲੀਏਂ ਸਾਲ ਅੰਦਰ ਮਿਤੀ ਕੱਤਕੋਂ ਸੱਤ ਵਿਚਾਰ ਭਾਈ
ਦਰਦ ਨਾਲ ਜੱਸਾ ਸਿੰਘ ਗੁਜ਼ਰ ਗਿਆ ਅੰਮ੍ਰਤਸਰ ਵਿੱਚ ਹੋ ਬੀਮਾਰ ਭਾਈ
ਬਾਬੇ ਸਾਹਿਬ ਦੇ ਪਾਸ ਸਮਾਧ ਬਣੀ ਹੁਣ ਤੱਕ ਖੜੀ ਯਾਦਗਾਰ ਭਾਈ
ਏਸ ਜੱਗ ਦੇ ਵਿੱਚ ਕਰਤਾਰ ਸਿੰਘਾ ਸਦਾ ਰਹੇ ਨ ਵਲੀ ਅਵਤਾਰ ਭਾਈ

### ਵਾਕ ਕਵੀ

ਇਹ ਸਰਦਾਰ ਵੱਡੇ ਪ੍ਰਤਾਪ ਵਾਲਾ ਮੋਹਰੀ ਜੰਗਾਂ ਦਾ ਧਨੀ ਤਲਵਾਰ ਸਮਝੋ
ਜਪੀ ਤਪੀ ਯੋਧਾ ਸੂਰਬੀਰ ਭਾਰਾ ਕੱਦਾਵਰ ਸੋਹਣਾ ਸ਼ਾਨਦਾਰ ਸਮਝੋ
ਧੀਰਜ ਹੌਂਸਲਾ ਏਸਦੇ ਵਿੱਚ ਵੱਡਾ ਕਰਨੀ ਕਹਿਣੀ ਦਾ ਪੂਰਾ ਵਿਚਾਰ ਸਮਝੋ
ਫਤ੍ਹੇ ਰਹੀ ਖੜੀ ਹੱਥ ਬੰਨ੍ਹ ਅੱਗੇ ਕਦੇ ਖਾਧੀ ਨ ਵੈਰੀ ਤੋਂ ਹਾਰ ਸਮਝੋ
ਬੜੇ ਜੰਗ ਮਾਰੇ ਭਾਰੇ ਘੱਲੂਘਾਰੇ ਕੀਤਾ ਜ਼ਾਲਿਮਾਂ ਤਈਂ ਖ੍ਵਾਰ ਸਮਝੋ
ਜਿਹਾ ਸੂਰਮਾ ਧੀਰਜੀ ਤਿਹਾ ਹੈਸੀ ਮਿਲਨਸਾਰ ਮਿੱਠਾ ਬੋਲਨ ਹਾਰ ਸਮਝੋ
ਬੱਤੀ ਫੱਟ ਛਾਤੀ ਉੱਤੇ ਸਾਮ੍ਹਣੇ ਸਨ ਪਿੱਠ ਪਿੱਛੇ ਨਹੀਂ ਸੀ ਇੱਕ ਆਰ ਸਮਝੋ
ਹੱਥੀਂ ਰਾਜਯਾਂ ਤਾਈਂ ਛਕਾ ਅੰਮ੍ਰਤ ਕੀਤਾ ਸਿੱਖੀ ਦਾ ਬੜਾ ਪ੍ਰਚਾਰ ਸਮਝੋ
ਕੀਤੀ ਪੰਥ ਦੀ ਸੇਵ ਨਿਰਮਾਣ ਹੋਕੇ ਕੀਤਾ ਕਦੇ ਨਹੀਂ ਸੀ ਹੰਕਾਰ ਸਮਝੋ
ਪੰਥ ਕੀਤੀ ਤ੍ਰੱਕੀ ਕਰਤਾਰ ਸਿੰਘਾ ਇਹੋ ਜਹੇ ਹੈਸਨ ਜੱਥੇਦਾਰ ਸਮਝੋ

ਸਰਦਾਰ ਭਾਗ ਸਿੰਘ

ਜੱਸਾ ਸਿੰਘ ਦਾ ਖ਼ਾਸ ਭਤੀਜਾ ਹੈਸੀ ਲਈ ਏਸ ਨੇ ਮਿਸਲ ਸੰਭਾਲ ਪਿੱਛੋਂ
ਪੁੱਤ ਨਹੀਂ ਸੀ ਕੋਈ ਸਰਦਾਰ ਜੀ ਦਾ ਭਾਗ ਸਿੰਘ ਬਣਯਾਂ ਹੱਕਦਾਰ ਪਿੱਛੋਂ
ਇਹ ਸਰਦਾਰ ਬੜਾ ਹੁਸ਼ਯਾਰ ਹੈਸੀ ਸਾਂਭ ਖ਼ੂਬ ਚਲਾ ਲਈ ਕਾਰ ਪਿੱਛੋਂ
ਮਿਸਲ ਸਗੋਂ ਵਧਾਈ ਕਰਤਾਰ ਸਿੰਘਾ ਬਹੁਤੇ ਵੈਰੀਆਂ ਨੂੰ ਦੇ ਕੇ ਹਾਰ ਪਿੱਛੋਂ

ਤਥਾ

ਵੇਲੇ ਏਸ ਦੇ ਦੇਸ ਪੰਜਾਬ ਅੰਦਰ ਕਾਬਲ ਵਾਲਯਾਂ ਦੀ ਆਵਾ ਜਾਈ ਸੀ ਜੀ
ਦਿੱਲੀ ਹੋ ਚੁੱਕੀ ਉੱਕੀ ਸੀ ਢਿੱਲੀ ਐਵੇਂ ਨਾਮ ਮਾਤ੍ਰ ਬਾਦਸ਼ਾਹੀ ਸੀ ਜੀ
ਸੂਬੇ ਖ਼ਾਨਾਂ ਅਮੀਰਾਂ ਦੀ ਦੇਸ ਵਿੱਚੋਂ ਪੂਰੀ ਤਰ੍ਹਾਂ ਹੋ ਗਈ ਤਬਾਹੀ ਸੀ ਜੀ
ਮਿਸਲਾਂ ਰਾਜ ਪੰਜਾਬ ਤੇ ਕਰਦੀਆਂ ਸਨ ਮੁਲਕਗੀਰੀ ਸਿੰਘਾਂ ਵਿੱਚ ਆਈ ਸੀ ਜੀ
ਆਪੋ ਵਿੱਚ ਫਸਾਦ ਹੋ ਜਾਂਵਦੇ ਸਨ ਪਿੰਡਾਂ ਉੱਤੋਂ ਹੋ ਪੈਂਦੀ ਲੜਾਈ ਸੀ ਜੀ
ਰਾਮਗੜ੍ਹੀਆਂ ਦੇ ਨਾਲ ਮੁੱਢ ਤੋਂ ਹੀ ਆਹਲੂਵਾਲੀਆਂ ਦੀ ਲੱਗੀ ਆਈ ਸੀ ਜੀ
ਭਾਗ ਸਿੰਘ ਵੀ ਸੀ ਚੰਗੇ ਭਾਗਾਂ ਵਾਲਾ ਮਿਸਲ ਅਕਲ ਦੇ ਨਾਲ ਵਧਾਈ ਸੀ ਜੀ
ਠਾਰਾਂ ਬਰਸ ਪੂਰੇ ਕਰਤਾਰ ਸਿੰਘਾ ਮਿਸਲ ਸਾਂਭ ਸਰਦਾਰੀ ਕਮਾਈ ਸੀ ਜੀ

ਸਰਦਾਰ ਭਾਗ ਸਿੰਘ ਦਾ ਮਰਨਾ

ਠਾਰਾਂ ਸੋ ਅਠਵੰਜਵੇਂ ਸਾਲ ਅੰਦਰ ਰਾਮਗੜ੍ਹੀਆਂ ਫੇਰ ਚੜ੍ਹਾਈ ਕੀਤੀ
ਜੋਧ ਸਿੰਘ ਤੇ ਰਾਜੇ ਸੰਸਾਰ ਚੰਦ ਨੇ ਮੱਲ ਪਰਗਣੇ ਧੂੜ ਧੁਮਾਈ ਕੀਤੀ
ਭਾਗ ਸਿੰਘ ਫਗਵਾੜੇ ਦੇ ਪਾਸ ਲੜਯਾ ਭਾਗਾਂ ਆਣ ਬਾਜ਼ੀ ਉਲਟਾਈ ਕੀਤੀ
ਡਿੱਗ ਪਿਆ ਘੋੜੇ ਉੱਤੋਂ ਜੰਗ ਅੰਦਰ ਆਣ ਮੌਤ ਨੇ ਮੂੰਹ ਦਿਖਾਈ ਕੀਤੀ
ਪੈਰ ਟੁੱਟ ਗਿਆ ਦੁਖੀ ਬਹੁਤ ਹੋਯਾ ਪੈ ਕੇ ਪਾਲਕੀ ਪਿਛ੍ਹਾਂ ਨੂੰ ਧਾਈ ਕੀਤੀ
ਆ ਕਪੂਰਥਲੇ ਕਰਤਾਰ ਸਿੰਘਾ ਜਾਂਦੀ ਵਾਰ ਦੀ ਫਤ੍ਹੇ ਬੁਲਾਈ ਕੀਤੀ

ਸਰਦਾਰ ਫਤ੍ਹੇ ਸਿੰਘ

ਇਹ ਸਰਦਾਰ ਵੱਡਾ ਚਾਲ ਬਾਜ਼ ਹੋਯਾ ਪਿੱਛੋਂ ਏਸ ਨੇ ਦੇਸ ਸੰਭਾਰਯਾ ਜੀ
ਮਿਲ ਕੇ ਨਾਲ ਮਹਾਰਾਜੇ ਰਣਜੀਤ ਸਿੰਘ ਦੇ ਏਸ ਆਪਣਾ ਕੰਮ ਸੁਵਾਰਯਾ ਜੀ
ਏਧਰ ਨਾਲ ਰਣਜੀਤ ਸਿੰਘ ਰਿਹਾ ਜੁੜਯਾ ਜੋੜ ਨਾਲ ਫਰੰਗੀਆਂ ਡਾਰਯਾ ਜੀ
ਦੋਹਾਂ ਧਿਰਾਂ ਤੋਂ ਫੈਜ਼ ਉਠਾਂਦਾ ਰਿਹਾ ਰਾਜਨੀਤ ਨੂੰ ਠੀਕ ਵਿਚਾਰਯਾ ਜੀ
ਖ਼ੈਰਖ਼ਾਹੀ ਅੰਗ੍ਰੇਜ਼ ਦੀ ਰਿਹਾ ਕਰਦਾ ਅੰਗ ਦੋਸਤੀ ਦਾ ਚੰਗਾ ਪਾਰਯਾ ਜੀ
ਇਹੋ ਜਿਹਾਂ ਯਾਰਾਂ ਕਰਤਾਰ ਸਿੰਘਾ ਸੀ ਲਾਹੌਰ ਦਰਬਾਰ ਉਜਾੜਯਾ ਜੀ

### ਸਰਦਾਰ ਫਤ੍ਹੇ ਸਿੰਘ ਦਾ ਮਰਨਾ

ਠਾਰਾਂ ਸੌ ਚੁਰਾਨਵੇਂ ਸਾਲ ਅੰਦਰ ਫਤ੍ਹੇ ਸਿੰਘ ਭੀ ਫਤ੍ਹੇ ਬੁਲਾਇ ਗਿਆ
ਛੱਤੀ ਸਾਲ ਸਰਦਾਰੀਆਂ ਕਰਕੇ ਜੀ ਚੰਗੀ ਨਾਮ ਵਰੀ ਤਾਈਂ ਪਾਇ ਗਿਆ
ਫਤ੍ਹੇ ਸਿੰਘ ਦੇ ਪਿੱਛੋਂ ਨਿਹਾਲ ਸਿੰਘ ਦੇ ਸਿਰ ਭਾਰ ਸਰਦਾਰੀ ਦਾ ਆਇ ਗਿਆ
ਚੰਗਾ ਸਮਾਂ ਸੀ ਇਹ ਕਰਤਾਰ ਸਿੰਘਾ ਅੱਗੋਂ ਬੁਰਾ ਆ ਰੰਗ ਵਟਾਇ ਗਿਆ

### ਸਰਦਾਰ ਨਿਹਾਲ ਸਿੰਘ

ਸਾਲ ਅੱਠ ਕੁ ਨਾਲ ਆਰਾਮ ਗੁਜ਼ਰੇ ਚੰਗਾ ਰਾਜ ਤੇ ਭਾਗ ਦਾ ਸ਼ਾਨ ਹੋਯਾ
ਫਤ੍ਹੇ ਸਿੰਘ ਸਰਦਾਰ ਦੇ ਸਮੇਂ ਤੋਂ ਹੀ ਨਾਲ*ਕੰਪਨੀ ਅਹਿਦ ਪੈਮਾਨ ਹੋਯਾ
ਆੱਪੋ ਵਿੱਚ ਸਦਾ ਇਮਦਾਦ ਦੇਣੀ ਹੈਸੀ ਆਖਦੇ, ਲਿਖ ਲਿਖਾਨ ਹੋਯਾ
ਉੱਨੀਂ ਸੌ ਦੇ ਦੂਸਰੇ ਸਾਲ ਅੰਦਰ ਦੇਸ ਵਿੱਚ ਬਰਪਾ ਤੂਫ਼ਾਨ ਹੋਯਾ
ਫ਼ੌਜ ਖਾਲਸਾ ਤੇ ਅੰਗਰੇਜ਼ ਦਾ ਜੀ ਆਪੋ ਵਿੱਚ ਭਾਰੀ ਘਮਸਾਨ ਹੋਯਾ
ਹੋਇ†ਸਿੱਖ ਰਾਜੇ ਅੰਗਰੇਜ਼ ਵੱਲੇ ਨ ਸੀ ਕੌਮ ਦਾ ਰਤੀ ਧਯਾਨ ਹੋਯਾ
ਫ਼ੌਜ ਰਸਦ ਦੀ ਬਹੁਤ ਇਮਦਾਦ ਕੀਤੀ ਅੰਗਰੇਜ਼ ਦਲੇਰ ਪਛਾਨ ਹੋਯਾ
ਔਖੀ ਬਣੀ ਸਰਦਾਰ ਨਿਹਾਲ ਸਿੰਘ ਨੂੰ ਦੋ ਪਾਸਯੋਂ ਦੁਖੀ ਮਹਾਨ ਹੋਯਾ
ਇੱਕ ਤਰਫ਼ ਲਾਹੌਰ ਦਰਬਾਰ ਹੈਸੀ ਦੂਜੀ ਤਰਫ਼ ਅੰਗਰੇਜ਼ ਬਲਵਾਨ ਹੋਯਾ
ਕਿਹੜੀ ਤਰਫ਼ ਜਾਵੇ ਖਾਵੇ ਖ਼ੌਫ਼ ਦਿਲ ਨੂੰ ਭਾਣਾ ਹੋਰ ਹੀ ਆਣ ਭਗਵਾਨ ਹੋਯਾ
ਫ਼ੌਜ ਰਾਜਾ ਦੇ ਹੁਕਮ ਤੋਂ ਬਾਹਰ ਹੋਈ ਮੁਲਕੀ ਜੋਸ਼ ਦਿਲਾਂ ਵਿੱਚ ਆਨ ਹੋਯਾ
ਪਹਿਲੇ ਹੱਥ‡ਵਜ਼ੀਰ ਨੂੰ ਕਤਲ ਕੀਤਾ ਸੀ ਦੁਖੀ ਹਰ ਇੱਕ ਜੁਵਾਨ ਹੋਯਾ
ਬਖਸ਼ੀ ਹੈਦਰ ਅਲੀ ਲੈਕੇ ਫ਼ੌਜ ਤਾਈਂ ਸ਼ਾਮਲ ਖਾਲਸਾ ਫ਼ੌਜ ਵਿਚ ਜਾਨ ਹੋਯਾ
ਕੈਦ§ਰਾਜਾ ਨੂੰ ਕਰ ਕਰਤਾਰ ਸਿੰਘਾ ਜਾ ਸ਼ਾਮਲ ਵਿਚ ਮੈਦਾਨ ਹੋਯਾ

### ਵਾਕ ਕਵੀ

ਬੱਦੋ ਵਾਲ ਅਲੀ ਵਾਲ ਥਾਵਾਂ ਉਤੇ ਸਿੰਘਾਂ ਬੜਾ ਭਾਰੀ ਘਮਸਾਨ ਕੀਤਾ
ਏਥੇ ਫ਼ੌਜ ਸਮਿਥ ਦੀ ਗ਼ਰਕ ਕੀਤੀ ਸਿੰਘਾਂ ਵੈਰੀਆਂ ਤਾਈਂ ਹੈਰਾਨ ਕੀਤਾ
?ਰਣਜੋਧਸਿੰਘ ਤੇ ਨਾਲ!!ਅਜੀਤਸਿੰਘਦੇ ਹੈਦਰ ਅਲੀਨੇਮਿਲ ਤਰਾਨ ਕੀਤਾ
ਪਾਈ ਫਤ੍ਹੇ ਅੰਗਰੇਜ਼ ਕਰਤਾਰ ਸਿੰਘਾ ਰਾਜ ਖ਼ਾਲਸਾ ਖ਼ਤਮ ਭਗਵਾਨ ਕੀਤਾ

---

*ਸਰਕਾਰ ਅੰਗਰੇਜ਼ੀ। †ਸਤਲੁਜ ਤੋਂ ਪਾਰਲੇ ਮਲਵਈ ਰਾਜੇ। ‡ਵਜ਼ੀਰ ਗੁਲਾਮ ਮੁਹੰਮਦ।
§ਰਾਜੇ ਨਿਹਾਲ ਸਿੰਘ ਨੂੰ। ?ਰਣਜੋਧ ਸਿੰਘ ਮਜੀਠੇ ਵਾਲਾ!!ਅਜੀਤ ਸਿੰਘ ਲਾਡੂਏ ਵਾਲਾ।

### ਸਰਦਾਰ ਨਿਹਾਲ ਸਿੰਘ ਦਾ ਜੁਰਮ

ਫਤ੍ਹੇ ਪਾਇ ਅੰਗ੍ਰੇਜ਼ ਨਿਹਾਲ ਸਿੰਘ ਤੇ ਭਾਰੀ ਮੁਲਜ਼ਿਮ ਕਰ ਠਹਿਰਾਯਾ ਜੀ
ਤੂੰ ਮੱਦਦ ਸਰਕਾਰ ਨੂੰ ਨਹੀਂ ਦਿੱਤੀ ਨ ਮਾਲ ਅਸਬਾਬ ਪੁਚਾਯਾ ਜੀ
ਤੇਰੀ ਫ਼ੌਜ ਨੇ ਸਿੰਘਾਂ ਦੇ ਨਾਲ ਮਿਲਕੇ ਹੈ ਬੜਾ ਨੁਕਸਾਨ ਪੁਚਾਯਾ ਜੀ
ਏਸ ਲਈ ਸਤਿਲੁੱਜ ਤੋਂ ਪਾਰਲਾ ਜੋ ਛੇ ਲੱਖ ਦਾ ਮੁਲਕ ਗਿਣਾਯਾ ਜੀ
ਓਹ ਸਾਰਾ ਸਰਕਾਰ ਨੇ ਜ਼ਬਤ ਕੀਤਾ ਸਖ਼ਤ ਸੁਸਤ ਕਹਿ ਕੇ ਧਮਕਾਯਾ ਜੀ
ਕੀਤੇ ਉਜ਼ਰ ਨਿਹਾਲ ਸਿੰਘ ਪੇਸ਼ ਬਹੁਤੇ ਕਿਸੇ ਸੁਣਯਾਂ ਨਾਹਿੰ ਸੁਣਾਯਾ ਜੀ
ਦੋਹਾਂ ਪੱਾਸਯਾਂ ਤੋਂ ਰਾਜਾ ਹੋਯਾ ਖ਼ਾਲੀ ਦੁਨੀ ਗਈ ਤੇ ਦੀਨ ਗੁਵਾਯਾ ਜੀ
*ਘਾਲ ਗਈ ਐਵੇਂ ਕਰਤਾਰ ਸਿੰਘਾ ਮੁਫ਼ਤ ਵਿੱਚ ਨੁਕਸਾਨ ਉਠਾਯਾ ਜੀ

### ਸਰਦਾਰ ਨਿਹਾਲ ਸਿੰਘ ਦੀ ਖੈਰਖ਼ਾਹੀ

ਉੱਨੀ ਸੌ ਦੇ ਪੰਜਵੇਂ ਸਾਲ ਆਕੇ ਜੰਗ ਛਿੜਯਾ ਜਦੋਂ ਮੁਲਤਾਨ ਅੰਦਰ
ਡਰੇ ਹੋਇ ਸਰਦਾਰ ਨਿਹਾਲ ਸਿੰਘ ਨੇ ਕੀਤੀ ਮੱਦਦ ਬਹੁਤ ਮੈਦਾਨ ਅੰਦਰ
ਰਸਦ ਸਾਜ਼ ਸਾਮਾਨ ਤੇ ਹੋਰ ਚੀਜ਼ਾਂ ਛੱਡੀ ਕਸਰ ਨ ਕੋਈ ਪਹੁੰਚਾਨ ਅੰਦਰ
ਹੋਇ ਖ਼ੁਸ਼ ਅੰਗ੍ਰੇਜ਼ ਕਰਤਾਰ ਸਿੰਘਾ ਵੜੀ ਮਿਹਰਬਾਨੀ ਸਭ ਦੇ ਆਨ ਅੰਦਰ

### ਸਰਦਾਰ ਨਿਹਾਲ ਸਿੰਘ ਨੂੰ ਰਾਜਗੀ ਖ਼ਿਤਾਬ

ਜੰਗ ਖ਼ਤਮ ਪੰਜਾਬ ਦਾ ਹੋਇ ਗਿਆ ਹੋਯਾ ਖ਼ਤਮ ਲਾਹੌਰ ਦਰਬਾਰ ਭਾਈ
ਫੇਰ "ਜਾਨ ਲਾਰੈਂਸ" ਕਪੂਰਥਲੇ ਕੀਤਾ ਆ ਦਰਬਾਰ ਵਿਚਾਰ ਭਾਈ
ਧੰਨਵਾਦ ਕੀਤਾ ਸਰਦਾਰ ਜੀ ਦਾ ਮਿਹਰਬਾਨ ਹੋਈ ਸਰਕਾਰ ਭਾਈ
ਰਾਜਾ ਸਾਹਿਬ ਦਾ ਖ਼ਾਸ ਖ਼ਤਾਬ ਦੇ ਕੇ ਅਗੋਂ ਵਾਸਤੇ ਪਾਯਾ ਪਯਾਰ ਭਾਈ
ਨਾਲੇ ਉੱਡ ਦਾ ਪਰਗਣਾ ਦੇਇ ਦਿੱਤਾ ਦਿੱਤੇ ਰਾਜਗੀ ਸਭ ਇਖ਼ਤਯਾਰ ਭਾਈ
ਦੁਨੀਆਂ ਮਤਲਬ ਦੀ ਕਰਤਾਰਸਿੰਘਾ ਬਿਨ੍ਹਾਂ ਮਤਲਬੋਂ ਕੋਈ ਨ ਯਾਰ ਭਾਈ

---

*ਨਿਹਾਲ ਸਿੰਘ ਤਾਂ ਆਪਣੇ ਵੱਲੋਂ ਬਥੇਰੀ ਖੈਰਖਾਹੀ ਕਰਦਾ ਰਿਹਾ ਸੀ, ਪਰ ਰੱਬ ਨੇ ਪੂਰੀ ਨ ਪਾਈ। ਸੰਮਤ ੧੯੦੧ ਵਿੱਚ ਜਦ ਲਾਹੌਰ ਦਰਬਾਰ ਵਿੱਚ ਫੁੱਟ ਪਈ ਤਾਂ ਇਹ ਘਰ ਦਾ ਭੇਤੀ ਜੱਸਾ ਮੱਲ ਨੂੰ ਭੇਜਕੇ ਕਿਰਪਾ ਰਾਮ ਵਕੀਲ ਦੀ ਰਾਹੀਂ ਸਭ ਖਬਰਾਂ ਪੁਚਾਂਦਾ ਰਿਹਾ, ਫੇਰ ਤੀਹ ਪੈਂਤੀ ਹਲਕਾਰੇ ਰੱਖੇ ਹੋਏ ਸਨ ਜੋ ਹਰ ਰੋਜ਼ ਦੀਆਂ ਖ਼ਬਰਾਂ ਮੇਜਰ ਮੈਕਸਨ ਸਾਹਿਬ ਨੂੰ ਪੁਚਾਂਦੇ ਰਹਿੰਦੇ ਸਨ। ਫੇਰ ਪੱਖੋਵਾਲ ਵਿੱਚ, ਸਰਕਾਰ ਅੰਗ੍ਰੇਜ਼ੀ ਵਾਸਤੇ ਰਸਦ ਸਾਮਾਨ ਜਮ੍ਹਾ ਕਰ ਛੱਡਯਾ ਸੀ, ਹੋਰ ਭੀ ਬਥੇਰੇ ਹੀਲੇ ਕੀਤੇ, ਪਰ ਕਿਸੇ ਕੰਮ ਨਾ ਆਏ।

ਰਾਜੇ ਨਿਹਾਲ ਸਿੰਘ ਦੀ ਵਸੀਅਤ

ਹੀਰਾਂ ਰਾਣੀ ਜੋ ਰਾਜੇ ਨਿਹਾਲ ਸਿੰਘ ਦੀ ਓਹਦੇ ਨਾਲ ਸੀ ਖ਼ਾਸ ਪਯਾਰ ਸਮਝੋ
ਬੇਟੇ ਹੀਰਾਂ ਵਿਚੋਂ ਦੋ ਹੋਇ ਪੈਦਾ ਵੱਡਾ ਬਿਕ੍ਰਮਾ ਸਿੰਘ ਸਰਦਾਰ ਸਮਝੋ
ਬੇਟਾ ਦੂਸਰਾ ਨਾਮ ਸੁਚੇਤ ਸਿੰਘ ਸੀ ਦੋਵੇਂ ਬੜੇ ਚਾਲਾਕ ਹੁਸ਼ਯਾਰ ਸਮਝੋ
ਰਾਜੇ ਉਨ੍ਹਾਂ ਨੂੰ ਲਾਭ ਪੁਚਾਉਨ ਬਦਲੇ ਕੀਤੀ ਲਿਖ਼ਤ ਇੱਕ ਇਸ ਪ੍ਰਕਾਰ ਸਮਝੋ
ਮੇਰਾ ਟਿੱਕਾ ਜੋ ਖ਼ਾਸ ਰਣਧੀਰ ਸਿੰਘ ਹੈ ਓਹਨੂੰ ਰਾਜ ਦੇ ਸਭ ਇਖ਼ਤਯਾਰ ਸਮਝੋ
ਬੇਟੇ ਦੂਸਰੇ ਜੋ ਮੇਰੇ ਦੋ ਬਾਕੀ ਹਿੱਸਾ ਉਨ੍ਹਾਂ ਦਾ ਏਸ ਅਨੁਸਾਰ ਸਮਝੋ
ਦੋਹਾਂ ਤਈਂ ਜਾਗੀਰ ਦੋ ਲੱਖ ਦੀ ਜੀ ਇਹ ਕਰੇ ਮਨਜ਼ੂਰ ਸਰਕਾਰ ਸਮਝੋ
ਜ਼ੁੱਮੇ ਇਨ੍ਹਾਂ ਰਿਆਸਤ ਦਾ ਖ਼ਰਚ ਕੋਈ ਨ ਜ਼ੁੱਮੇ ਟਿੱਕੇ ਦੇ ਖ਼ਰਚ ਦਾ ਭਾਰ ਸਮਝੋ
ਜੇ ਸਰਕਾਰ ਨਜ਼ਰਾਨਾ ਕੋਈ ਲਿਆ ਚਾਹੇ ਦੇਇ ਜਾਗੀਰ ਵਧਾ, ਵਿਚਾਰ ਸਮਝੋ
ਟਿੱਕਾ ਕਰੇ ਨ ਇਨ੍ਹਾਂ ਤੇ ਕੋਈ ਤੱਦੀ ਮਿਲ ਕਰ ਕਰੇ ਸਾਰੀ ਕਾਰ ਸਮਝੋ
ਵੱਸ ਰਾਣੀ ਦੇ ਹੋ ਨਿਹਾਲ ਸਿੰਘ ਨੇ ਕੀਤੀ ਵੰਡ ਖੋਟੀ ਨੀਤ ਧਾਰ ਸਮਝੋ
ਏਸ ਵੰਡ ਅਨੁਸਾਰ ਕਰਤਾਰ ਸਿੰਘਾ ਨਹੀਂ ਸੀ* ਰਹਿੰਦੀ ਰਿਆਸਤ ਸਾਰ ਸਮਝੋ

ਭਰਾਵਾਂ ਦਾ ਝਗੜਾ

ਉੱਨੀ ਸੌ ਉੱਤੇ ਨੌਂ ਸਾਲ ਬੀਤੇ ਰਾਜੇ ਸਾਹਿਬ ਨੇ ਕੂਚ ਬੁਲਾਯਾ ਜੀ
ਅਰਜ਼ੀ ਕੀਤੀ ਰਾਜੇ ਰਣਧੀਰ ਸਿੰਘ ਨੇ ਦੁੱਖ ਪਾਸ ਸਰਕਾਰ ਸੁਨਾਯਾ ਜੀ
ਝਗੜਾ ਬੜਾ ਭਰਾਵਾਂ ਦੇ ਵਿੱਚ ਹੋਯਾ ਅੰਤ ਫੈਸਲਾ ਇਹ ਠਹਿਰਾਯਾ ਜੀ
ਇੱਕ ਲੱਖ ਤੇ ਪੰਝੀ ਹਜ਼ਾਰ ਸਾਰਾ ਓਹਨਾਂ †ਦੋਹਾਂ ਦੇ ਤਈਂ ਦੁਵਾਯਾ ਜੀ
ਅੱਗੋਂ ਰਹਿਣ ਜਾਲੰਧਰ ਵਿੱਚ ਦੋਵੇਂ ਝੇੜਾ ਪੈ ਸਰਕਾਰ ਮੁਕਾਯਾ ਜੀ
ਜਿੱਥੇ ਦੋ ਨਾਰਾਂ ਕਰਤਾਰ ਸਿੰਘਾ ਓਥੇ ਏਸੇ ਤਰ੍ਹਾਂ ਹੁੰਦਾ ਆਯਾ ਜੀ

ਰਾਜਾ ਰਣਧੀਰ ਸਿੰਘ

ਘਰ ਦੇ ਝਗੜਯਾਂ ਰਾਜੇ ਰਣਧੀਰ ਸਿੰਘ ਨੂੰ ਬਹੁਤ ਚਿਰ ਤੱਕ ਬੜਾ ਲਾਚਾਰ ਕੀਤਾ
ਕੰਵਰ ਬਿਕ੍ਰਮਾ ਸਿੰਘ ਸੁਚੇਤ ਸਿੰਘ ਨੇ ਦਾਹਵੇ ਕਰ ਕੇ ਬਹੁਤ ਖ਼ੁਵਾਰ ਕੀਤਾ

---

*ਸਤਲੁਜ ਪਾਰ ਦਾ ਮੁਲਕ ਜ਼ਬਤ ਹੋ ਜਾਣ ਦੇ ਪਿੱਛੋਂ ਦੁਾਬੇ ਦਾ ਮੁਲਕ ਕੇਵਲ ੫੭੦੭੬੩ ਰੁਪਯੇ ਦਾ ਰਹਿ ਗਿਆ ਸੀ, ਜਿਸ ਵਿੱਚ ੪੦੦ ਅਸਵਾਰ ੫੦੦ ਪਯਾਦਾ ਫੌਜ ਰੱਖਣੀ ਜ਼ਰੂਰੀ ਸੀ, ਜਿਸਦਾ ਖ਼ਰਚ ੧੧੨੮੦੦ ਸਾਲ ਦਾ ਹੁੰਦਾ ਸੀ ਅਤੇ ਹੋਰ ਨਜ਼ਰਾਨੇ ਤੇ ਰਿਆਸਤ ਦਾ ਖਰਚ ਕੱਢ ਕੇ ਕੇਵਲ ਰਿਆਸਤ ਪਾਸ ੨੦੩੩੧ ਸਾਰੇ ਆਪਣੇ ਖ਼ਰਚ ਲਈ ਬਾਕੀ ਰਹਿ ਜਾਂਦੇ ਸਨ, ਜਿਸਤੋਂ ਰਿਆਸਤ ਦਾ ਤਬਾਹ ਹੋ ਜਾਣਾ ਸਾਫ ਨਜ਼ਰ ਆਉਂਦਾ ਸੀ।

†ਬਿਕ੍ਰਮਾ ਸਿੰਘ ਤੇ ਸੁਚੇਤ ਸਿੰਘ ਦੋਵੇਂ ਹੀਰਾਂ ਦੇ ਪੁੱਤਰ ਸਨ।

ਓਧਰ ਉੱਨੀ ਸੌ ਚੌਦਵੇਂ ਸਾਲ ਅੰਦਰ ਖੇਲ ਹੋਰ ਹੀ ਭਾਵੀ ਕਰਤਾਰ ਕੀਤਾ
ਗ਼ਦਰ ਦੇਸ ਸਾਰੇ ਵਿੱਚ ਮੱਚ ਗਿਆ ਭਾਵੀ ਮੌਤ ਦਾ ਗਰਮ ਬਾਜ਼ਾਰ ਕੀਤਾ
ਬੇੜਾ ਰਾਜ ਅੰਗ੍ਰੇਜ਼ੀ ਦਾ ਡੋਲ ਗਿਆ ਉਲਟ ਪੁਲਟ ਪੱਸਾ ਹੋਣਹਾਰ ਕੀਤਾ
ਥਾਂ ਛੁਟ ਅੰਗ੍ਰੇਜ਼ਾਂ ਤੋਂ ਗਏ ਸਾਰੇ ਜ਼ੋਰ ਪੂਰਬੀਆਂ ਬੇਸ਼ੁਮਾਰ ਕੀਤਾ
ਉੱਠ ਸਿੱਖ ਰਿਆਸਤਾਂ ਓਸ ਵੇਲੇ ਬੇੜਾ ਡੁੱਬਦਾ ਫੜ ਕੇ ਪਾਰ ਕੀਤਾ
ਕਰ ਮੱਦਦ ਬਹੁਤ ਕਰਤਾਰ ਸਿੰਘਾ ਗ਼ਦਰ ਦੇਸ ਵਿੱਚੋਂ ਦੂਰ ਮਾਰ ਕੀਤਾ

ਤਥਾ

ਵੇਲੇ ਗ਼ਦਰ ਦੇ ਰਾਜੇ ਰਣਧੀਰ ਸਿੰਘ ਨੇ ਕੀਤੀ ਮੱਦਦ ਬਹੁਤ ਸਰਕਾਰ ਭਾਈ
ਅਮਨ ਰੱਖਯਾ ਆਪਣੇ ਮੁਲਕ ਅੰਦਰ ਨਾਲੇ ਪਹੁੰਚ ਅਵੱਧ ਵਿਚਾਰ ਭਾਈ
ਕੀਤੇ ਜੰਗ ਬਲਵਈਆਂ ਦੇ ਨਾਲ ਬਹੁਤੇ ਧੱਕ ਦੇਸ ਵਿੱਚੋਂ ਕੱਢੇ ਬਾਹਰ ਭਾਈ
ਗ਼ਦਰ ਮੁੱਕਯਾ ਅਮਨ ਹੋ ਗਿਆ ਸਾਰੇ ਖੁਸ਼ ਹੋ ਸਰਕਾਰ ਅਪਾਰ ਭਾਈ
ਤਲਕੇ ਅਵਿੱਧ ਦੇ ਵਿੱਚ ਜਾਗੀਰ ਦੇਇ ਕੇ ਕੀਤੀ ਕਦਰ ਚੰਗੀ ਖ਼ੁਸ਼ੀ ਧਾਰ ਭਾਈ
ਨਾਲੇ ਫੌਜਾਂ ਦੇ ਤਈਂ ਇਨਾਮ ਦਿੱਤੇ, ਦਿੱਤੇ ਰਾਜਾ ਨੂੰ ਬਹੁਤ ਇਖ਼ਤਯਾਰ ਭਾਈ
ਕੌਰ ਬਿਕ੍ਰਮਾ ਸਿੰਘ ਸੁਚੇਤ ਸਿੰਘ ਨੂੰ ਮਿਲੀ ਹੋਰ ਜਾਗੀਰ ਨਿਹਾਰ ਭਾਈ
ਘਾਟੇ ਪੂਰੇ ਹੋ ਗਏ ਕਰਤਾਰ ਸਿੰਘਾ ਚੱਲ ਪਈ ਰਿਆਸਤ ਦੀ ਕਾਰ ਭਾਈ

ਮਹਾਰਾਜੇ ਰਣਧੀਰ ਸਿੰਘ ਦਾ ਮਰਨਾ

ਉੱਨੀ ਸੌ ਸਤਾਈਏਂ ਸਾਲ ਅੰਦਰ ਰਾਜੇ ਸੈਲ ਵਲਾਇਤ ਦਾ ਚਾਹਯਾ ਜੀ
ਜਿਗਰ ਰਾਜਾ ਦਾ ਬਹੁਤ ਕਮਜ਼ੋਰ ਹੈਸੀ ਘਰ ਦੇ ਫਿਕਰਾਂ ਮਾਰ ਮੁਕਾਯਾ ਜੀ
ਅਦਨ ਪਹੁੰਚ ਕੇ ਸਖ਼ਤ ਬੀਮਾਰ ਹੋਯਾ ਗਰਮੀ ਜੇਠ ਦੀ ਤੋਂ ਘਬਰਾਯਾ ਜੀ
ਡਾਕਦਾਰਾਂ ਓਹਨੂੰ ਵਾਪਸ ਕਰ ਦਿੱਤਾ ਪਰ ਸੁਾਸਾਂ ਨ ਸਾਥ ਨਿਬਾਹਯਾ ਜੀ
ਥੋੜ੍ਹੀ ਦੂਰ ਸਮੁੰਦਰ ਦੇ ਵਿੱਚ ਆ ਕੇ ਰਾਜੇ ਆਖ਼ਰੀ ਕੂਚ ਬੁਲਾਯਾ ਜੀ
ਖੜਗ ਸਿੰਘ ਟਿੱਕੇ ਤਾਈਂ ਖਬਰ ਹੋਈ ਓਹ ਕਪੂਰਥਲੇ ਵਿੱਚੋਂ ਧਾਯਾ ਜੀ
ਲੋਥ ਬਾਪ ਦੀ ਲਈ ਬੰਬਈ ਜਾਕੇ ਨਾਸਕ ਵਿੱਚ ਸਸਕਾਰ ਕਰਾਯਾ ਜੀ
*ਜਿੰਦ ਕੌਰ ਦੀ ਜਿੱਥੇ ਸਮਾਧ ਹੈਸੀ ਓਸੇ ਥਾਂ ਦਿਹੁਰਾ ਬਣਵਾਯਾ ਜੀ
ਚਾਹਯਾ ਕੁਝ ਤੇ ਹੋ ਗਿਆ ਕੁਝ ਦੇਖੋ ਅੰਨ ਜਲ ਨੇ ਸਫ਼ਰ ਕਰਾਯਾ ਜੀ
ਮਰਨਾ ਜਿਸ ਥਾਂ ਹੈਸੀ ਕਰਤਾਰ ਸਿੰਘਾ ਓਸੇ ਥਾਂ ਹੀ ਚੁੱਕ ਪੁਚਾਯਾ ਜੀ

*ਮਹਾਰਾਜ ਦਲੀਪ ਸਿੰਘ ਦੀ ਮਾਤਾ—ਜਿਸਦੀ ਸਮਾਧ ਗੋਦਾਵਰੀ ਦੇ ਕੰਢੇ ਤੇ ਹੈ।

### ਮਹਾਰਾਜਾ ਖੜਗ ਸਿੰਘ

ਬਾਪ ਮਰੇ ਪਿੱਛੋਂ ਖੜਗ ਸਿੰਘ ਬੇਟਾ ਗੱਦੀ ਬੈਠਕੇ ਕੰਮ ਨਿਬਾਹਨ ਲੱਗਾ
ਚੰਗੇ ਕੰਮ ਕੀਤੇ ਬਹਿੰਦੇ ਸਾਰ ਗੱਦੀ ਯੱਸ ਵਿੱਚ ਪਰਜਾ ਸਾਰੀ ਪਾਨ ਲੱਗੀ
ਥੋੜ੍ਹੇ ਚਿਰ ਪਿੱਛੋਂ ਬੁਰੀ ਪਈ ਔਲੋ ਰਾਤ ਦਿਨੇ ਸ਼ਰਾਬ ਉਡਾਨ ਲੱਗਾ
ਏਨਾਂ ਵਿੱਚ ਸ਼ਰਾਬ ਖਰਾਬ ਹੋਯਾ ਰਾਜ ਭਾਗ ਦੀ ਹੋਸ਼ ਭੁਲਾਨ ਲੱਗਾ
ਉੱਨੀ ਸੌ ਇਕੱਤੀਏਂ ਸਾਲ ਅੰਦਰ ਹੈਸੀ ਭਾਗਸੂ ਦੇ ਵੱਲ ਜਾਨ ਲੱਗਾ
ਰਸਤੇ ਵਿੱਚ ਹੀ ਕਮਲਾ ਹੋਇ ਗਿਆ ਅੰਤ ਮਜ਼ਾ ਸ਼ਰਾਬ ਚਖਾਨ ਲੱਗਾ
ਰਾਜ਼ੀ ਹੋਯਾ ਨ ਬਹੁਤ ਇਲਾਜ ਹੋਏ ਕਰ ਕੂਚ ਸ਼ਰਾਬ ਚਲਾਨ ਲੱਗਾ
ਅੰਤ ਹੋਯਾ ਖ਼ਰਾਬ ਕਰਤਾਰ ਸਿੰਘਾ ਜੋ ਪੀਨ ਸ਼ਰਾਬ ਇਨਸਾਨ ਲੱਗਾ

### ਮਹਾਰਾਜੇ ਖੜਗ ਸਿੰਘ ਦਾ ਚਲਾਣਾ

ਕੌਂਸਲ ਕਾਇਮ ਰਿਆਸਤ ਵਿੱਚ ਹੋਈ ਕੰਮ *ਮੈਂਬਰਾਂ ਸਾਂਭ ਚਲਾਇ ਲਿਆ
ਖੜਗ ਸਿੰਘ ਨੂੰ ਭਾਗਸੂ ਰੱਖਯਾ ਜਾ ਹੈਸੀ ਮਗਜ਼ ਸ਼ਰਾਬ ਨੇ ਖਾਇ ਲਿਆ
ਬੜਾ ਜ਼ੋਰ ਲਾਯਾ ਰਾਜ਼ੀ ਹੋਯਾ ਨ ਅੰਤ ਮਰਜ਼ ਨੇ ਫੜ ਦਬਾਇ ਲਿਆ
ਬਾਈ ਭਾਦਰੋਂ ਚੌਤੀਏਂ ਸਾਲ ਅੰਦਰ ਰਾਜੇ ਅੰਤ ਦਾ ਕੂਚ ਬੁਲਾਇ ਲਿਆ
ਕੀਤਾ ਆਣ ਸਸਕਾਰ ਕਪੂਰਥਲੇ ਪਰਜਾ ਬਹੁਤ ਹੀ ਸੋਗ ਮਨਾਇ ਲਿਆ
ਸਦਾ ਰਿਹਾ ਨ ਕੋਈ ਕਰਤਾਰ ਸਿੰਘਾ ਜੋ ਜੰਮਯਾਂ ਕਾਲ ਨੇ ਖਾਇ ਲਿਆ

### ਮਹਾਰਾਜਾ ਜਗਜੀਤ ਸਿੰਘ

ਕੱਤੇਂ ਉੱਨੀ ਸੌ ਚੌਤੀਏ ਸਾਲ ਅੰਦਰ †ਲਾਟ ਸਾਹਿਬ ਨੇ ਕਰ ਦਰਬਾਰ ਭਾਈ
ਗੱਦੀ ਸੌਂਪ ਦਿੱਤੀ ਜਗਜੀਤ ਸਿੰਘ ਨੂੰ ਜ਼ੁੱਮੇਵਾਰ ਬਣੀ ਸਰਕਾਰ ਭਾਈ
ਰਾਜਾ ਸਾਹਿਬ ਦੀ ਉਮਰ ਸੀ ਪੰਜ ਬਰਸਾਂ ਸਾਂਭੀ ਅੰਗ੍ਰੇਜ਼ਾਂ ਸਾਰੀ ਕਾਰ ਭਾਈ
ਉੱਨੀ ਸੌ ਸੰਤਾਲੀਏਂ ਸਾਲ ਅੰਦਰ ਠਾਰਾਂ ਬਰਸ ਦੀ ਉਮਰ ਵਿਚਾਰ ਭਾਈ
ਬਾਲਗ਼ ਹੋ ਰਿਆਸਤ ਸਾਂਭ ਲਈ ਲੈ ਲਏ ਸਾਰੇ ਇਖ਼ਤਯਾਰ ਭਾਈ
ਲੱਗਾ ਕਾਰ ਚਲਾਉਣ ਕਰਤਾਰ ਸਿੰਘਾ ਪਰਜਾ ਪਾਲਕ ਅਤੇ ਹੁਸ਼ਯਾਰ ਭਾਈ

---

*ਸਰ ਲੇਪਲ ਗ੍ਰਿਫਨ, ਮਿਸਟਰ ਯੂਵਰ, ਮਿਸਟਰ ਡਬਲਯੂ ਲੇਕ, ਆਰ ਡਬਲਯੂ ਫਰੇਅਰ, ਜਾਰਜ ਚਾਰਲਸ, ਮਿਸਟਰ ਏਡਬੰਸਨ ਅਤੇ ਮੇਜਰ ਮੇਸੀ ਸਾਹਿਬ।

†ਸਰ ਏਜਰਟਨ ਸਾਹਿਬ ਲੈਫਟੀਨੈਂਟ ਗਵਰਨਰ ਪੰਜਾਬ।

ਤਥਾ

ਇਹ ਮਹਾਰਾਜਾ ਨਵੀਂ ਰੋਸ਼ਨੀ ਦਾ ਏਸ ਪਰਜਾ ਨੂੰ ਸੁਖ ਪੁਚਾਇ ਚੰਗੇ
ਸੜਕਾਂ ਬਾਗ਼ ਸਕੂਲ ਤੇ ਡਾਕਖ਼ਾਨੇ ਕਈ ਮਹਿਕਮੇ ਹੋਰ ਬਣਾਇ ਚੰਗੇ
ਰੌਣਕ ਵਿਚ ਰਿਆਸਤ ਵਧੀ ਬਹੁਤੀ ਲੋਕ ਸੁਖ ਦੇ ਨਾਲ ਵਸਾਇ ਚੰਗੇ
ਨੇਕ ਦਿਲ ਨਿਰਛਲ ਕਰਤਾਰ ਸਿੰਘਾ ਅਹਿਲਕਾਰ ਭੀ ਖੁਸ਼ ਰਖਾਇ ਚੰਗੇ

ਤਥਾ

ਏਸ ਰਾਜਾ ਨੂੰ ਸੈਰ ਦਾ ਸ਼ੌਂਕ ਬਹੁਤਾ ਫਿਰ ਦੂਰ ਦੇਸਾਂ ਵਿਚੋਂ ਆਯਾ ਜੀ
ਇਕ ਮੇਮ ਫ੍ਰਾਂਸ ਦੇ ਮੁਲਕ ਵਿਚੋਂ ਸੋਹਣੀ ਕਰ ਪਸੰਦ ਲਿਆਯਾ ਜੀ
ਓਹਦੇ ਵਾਸਤੇ ਸ਼ਹਿਰ ਤੋਂ ਬਾਹਰ ਸੋਹਣਾ ਇਕ ਬੜਾ ਮਕਾਨ ਬਣਵਾਯਾ ਜੀ
ਜਿਧੇ ਨਾਲ ਦਾ ਕਿਸੇ ਭੀ ਰਾਜ ਅੰਦਰ ਹੁਣ ਤੱਕ ਨਾਹੀਂ ਸੁਣ ਪਾਯਾ ਜੀ
ਗੁਣ ਹੋਰ ਸਭੇ ਚੰਗੇ ਵਿਚ ਇਹਦੇ ਪਰ ਸਿੱਖੀਓਂ ਮੂੰਹ ਫਿਰਾਯਾ ਜੀ
ਦਾੜ੍ਹੀ ਕੇਸਾਂ ਨੂੰ ਦੇਇ ਜੁਵਾਬ ਦਿੱਤਾ ਪਰਵਾਰ ਭੀ ਓਵੇਂ ਬਣਾਯਾ ਜੀ
ਫਲ ਹੋਯਾ ਵਲਾਇਤ ਦੀ ਸੈਰ ਦਾ ਇਹ ਰੰਗ ਸੰਗਤ ਇਹੋ ਚੜ੍ਹਾਯਾ ਜੀ
ਹੋਯਾ ਓਸੇ ਤਰ੍ਹਾਂ ਕਰਤਾਰ ਸਿੰਘਾ ਜਿਸ ਤਰਾਂ ਅਕਾਲ ਨੂੰ ਭਾਯਾ ਜੀ

ਵਾਕ ਕਵੀ

ਰਾਜ ਭਾਗ ਕਰਤਾਰ ਇਹ ਕਾਇਮ ਰੱਖੇ ਸਤਿਗੁਰੂ ਸੁਮੱਤ ਇਹ ਪਾਇ ਮੁੜਕੇ
ਸਿੱਖੀ ਸਿਦਕ ਦੇ ਵੱਲ ਧਯਾਨ ਹੋਵੇ ਅਸਲ ਰੂਪ ਦੇ ਵਿਚ ਆ ਜਾਇ ਮੁੜਕੇ
ਜੱਸਾ ਸਿੰਘ ਦਾ ਕਾਇਮ ਨਸ਼ਾਨ ਰਹੇ ਝੰਡਾ ਸਿੱਖੀ ਦਾ ਓਵੇਂ ਲਹਿਰਾਇ ਮੁੜਕੇ
ਸਾਂਝ ਪੰਥ ਦੀ ਇਹ ਕਰਤਾਰ ਸਿੰਘਾ ਓਸੇ ਸ਼ਕਲ ਅੰਦਰ ਨਿਗ੍ਹਾ ਆਇ ਮੁੜਕੇ



ਸ਼ਜਰਾ ਦੇਖੋ ਅਗਲੇ ਪਾਸੇ

# ਸ਼ਜਰਾ ਮਿਸਲ ਆਹਲੂਵਾਲੀਆਂ






*ਪਿੱਛੇ ਲਿਖ ਆਏ ਹਾਂ ਕਿ ਨੁਵਾਬ ਜੱਸਾ ਸਿੰਘ ਜੀ ਦੇ ਘਰ ਇਕ ਲੜਕਾ ਹੋਯਾ ਜੋ ਗੁਜ਼ਰ ਗਿਆ, ਪਿਛੋਂ ਦੋ ਲੜਕੀਆਂ ਹੋਈਆਂ ਜੋ ਇੱਕ ਫਤ੍ਰੇ ਬਾਦ ਤੇ ਦੂਸਰੀ ਤੁੰਗਾਂ ਵਿੱਚ ਵਿਆਹੀ ਗਈ, ਜਿਨ੍ਹਾਂ ਦੀ ਅੱਗੇ ਪੀੜ੍ਹੀ ਬਿਲਕੁਲ ਨ ਵਧੀ ਏਸ ਲਈ ਭਾਗ ਸਿੰਘ ਜੋ ਨੁਵਾਬ ਜੀ ਦਾ ਸੱਕਾ ਭਤੀਜਾ ਸੀ, ਨੁਵਾਬ ਜੀ ਦੇ ਪਿਛੋਂ ਮਿਸਲ ਦੀ ਜੱਥੇਦਾਰੀ ਦਾ ਹੱਕਦਾਰ ਬਣਯਾਂ।



# (ਨੰ:-੧੨) ਮਿਸਲ ਸੁੱਕਰ ਚੱਕੀਆਂ

ਸੁੱਕਰ ਚੱਕੀਆਂ ਦੀ ਮਿਸਲ ਬਾਰ੍ਹਵੀਂ ਜੋ ਲਿਖਾਂ ਓਸਦਾ ਕਰ ਵਿਸਥਾਰ ਭਾਈ
ਏਸੇ ਮਿਸਲ ਅੰਦਰ ਨਾਮ ਵਰ ਵੱਡਾ ਮਹਾਰਾਜ ਹੋਯਾ ਤਾਜਦਾਰ ਭਾਈ
ਜਿਧੇ ਨਾਮ ਦੀ ਧਾਂਗ ਜਹਾਨ ਪਈ ਫਤ੍ਹੇ ਰਹੀ ਸਦਾ ਤਾਬੇਦਾਰ ਭਾਈ
ਕੀਤਾ ਰੱਜ ਕੇ ਰਾਜ ਪੰਜਾਹ ਬਰਸਾਂ ਦੇਸ ਜਿਤਯਾ ਜ਼ੋਰ ਤਲਵਾਰ ਭਾਈ
ਮਹਾਰਾਜਾ ਰਣਜੀਤ ਸਿੰਘ ਬਲੀ ਹੋਯਾ ਨਾਮਵਰ ਮਸ਼ਹੂਰ ਸੰਸਾਰ ਭਾਈ
ਲੰਮੇ ਹਾਲ ਸਭ ਸੁਣੋ ਕਰਤਾਰ ਸਿੰਘਾ ਰਹੇ ਜੱਗ ਅੰਦਰ ਯਾਦਗਾਰ ਭਾਈ

ਏਸ ਮਿਸਲ ਦਾ ਮੁੱਢ

ਭਟੀ ਰਾਜਪੂਤਾਂ ਨਾਲ ਮਿਲੇ ਪਿੱਛਾ ਇਹ ਹੈ ਖੋਜੀਆਂ ਲਿਖ ਸੁਨਾਯਾ ਜੀ
ਹੋਯਾ ਸੱਲ ਰਾਜਾ ਵੇਲੇ ਪਾਂਡਵਾਂ ਦੇ * ਸਯਾਲਕੋਟ ਨੂੰ ਜਿਸ ਵਸਾਯਾ ਜੀ
ਓਹਦੀ ਜੱਦ ਵਿੱਚੋਂ ਸਾਲਬਾਹਨ ਹੋਯਾ ਵੇਲੇ ਬਿਕ੍ਰਮਾਜੀਤ ਲਿਖਾਯਾ ਜੀ
ਪੁਤ੍ਰ ਜਿਸਦਾ ਆਖਦੇ ਜਤੀ ਹੋਯਾ ਪੂਰਨ ਭਗਤ ਲੋਕਾਂ ਜੱਸ ਗਾਯਾ ਜੀ
ਦੂਜੇ ਬੇਟੇ ਦਾ ਨਾਮ ਰਸਾਲੂ ਹੈਸੀ ਜਿਹੜਾ ਲੂਣਾਂ ਦੀ ਕੁੱਖ ਤੋਂ ਜਾਯਾ ਜੀ
†ਸੋਲਾਂ ਪੁਤ੍ਰ ਰਸਾਲੂ ਦੇ ਘਰ ਹੋਏ ਬੜਾ ਰੱਬ ਨੇ ਬੰਸ ਵਧਾਯਾ ਜੀ
ਪੰਜਾਬ ‡ ਗੁਜਰਾਤ ਦੇ ਵਿਚ ਫਿਰਕੇ ਵੱਡਾ ਰਾਜ ਪ੍ਰਤਾਪ ਕਮਾਯਾ ਜੀ
ਕੁੱਝ ਪੀੜ੍ਹੀਆਂ ਏਵੇਂ ਹੀ ਗੁਜ਼ਰ ਗਈਆਂ ਆਣ ਰੱਬ ਨੇ ਤੇਜ਼ ਘਟਾਯਾ ਜੀ
ਰਾਜਾ ਹੋਯਾ ਸੁਹਾਂਦਾ ਇੱਕ ਵਿਚ ਓਨ੍ਹਾਂ ਓਹਨੂੰ ਵੈਰੀਆਂ ਆਣ ਦਬਾਯਾ ਜੀ
ਖੁੱਸ ਗਿਆ ਓਹਦੇ ਪਾਸੋਂ ਦੇਸ ਸਾਰਾ ਭੱਜ ਆਪਣਾ ਆਪ ਬਚਾਯਾ ਜੀ
ਰਾਣੀ ਓਸਦੀ ਸੀ ਇਕ ਗਰਭ ਵਾਲੀ ਓਹਨੂੰ ਵਖਤ ਨਸੀਬਾਂ ਨੇ ਪਾਯਾ ਜੀ
ਪਾਸ ਸਾਹਿਸੀਆਂ ਦੇ ਛਿਪੀ ਜਾਇਕੇ ਓਹ ਆਦਰ ਦੇਇਕੇ ਓਹਨਾਂ ਰਖਾਯਾ ਜੀ
ਬੇਟਾ ਓਥੇ ਹੀ ਰਾਣੀ ਦੇ ਘਰ ਹੋਯਾ ਸਮੇ ਫੇਰ ਆ ਰੰਗ ਦਿਖਾਯਾ ਜੀ

---

*ਸਯਾਲ ਕੋਟ ਨੂੰ ਬਿਕ੍ਰਮਾ ਜੀਤ ਤੋਂ ੩੩੪੩ ਬਰਸ ਪਹਿਲਾਂ ਰਾਜੇ ਸੱਲ ਨੇ ਵਸਾਯਾ ਸੀ, ਜਿਸਦੇ ਨਾਮ ਤੇ ਇਹ ਸੱਲ ਦਾ ਕੋਟ ਕਿਹਾ ਜਾਂਦਾ ਸੀ, ਹੌਲੀ ਹੌਲੀ ਸਲਕੋਟ ਹੋ ਗਿਆ ਅਤੇ ਹੁਣ ਸਯਾਲ ਕੋਟ ਕਰਕੇ ਬੋਲਯਾ ਜਾਂਦਾ ਹੈ।

†ਰਸਾਲੂ ਦੇ ਪੁਤ੍ਰਾਂ ਵਿਚੋਂ ਧਰਮਾਂ, ਜੂੰਧਰ ਰੂਪਾ, ਸੁੰਦ੍ਰ, ਇਹ ਬੜੇ ਮਸ਼ਹੂਰ ਹੋਏ ਹਨ।

‡ਗੁਜਰਾਤ ਕਾਠੀਆ ਵਾੜ ਵਿੱਚ ਸਿੱਧ ਪੁਰਾ ਰਾਜਧਾਨੀ ਸੀ।

ਰੌਲਾ ਦੇਸ ਵਿਚੋਂ ਜਦੋਂ ਮਿਟ ਗਿਆ ਸਿਰ ਫੇਰ ਸੁਹਾਂਦੇ ਉਠਾਯਾ ਜੀ
ਇਰਦ ਗਿਰਦ ਮਜੀਠੇ ਦੇ ਆਣ ਕਰਕੇ ਕੁਝ ਦੇਸ ਦੇ ਤਈਂ ਦਬਾਯਾ ਜੀ
ਰਾਣੀ ਸਣੇ ਬੇਟੇ ਘਰ ਆਇ ਗਈ ਬੜਾ ਸ਼ੁਕਰ ਸੁਹਾਂਦੇ ਮਨਾਯਾ ਜੀ
ਨਾਮ ਬੇਟੇ ਦਾ ਸਹਿੰਸਰਾ ਭੱਟ ਧਰਯਾ ਦੁੱਖ ਪਿਛਲਾ ਸਭ ਗੁਵਾਯਾ ਜੀ
ਨਾਮ ਸਹਿੰਸਰਾ ਭੱਟ ਨ ਕੋਈ ਆਖੇ ਰਾਜਾ ਸਾਹੰਸੀ ਹੀ ਲੋਕਾਂ ਪਕਾਯਾ ਜੀ
ਘਰ ਸਾਹੰਸੀਆਂ ਦੇ ਜਨਮ ਲੈਣ ਕਰਕੇ ਓਹ ਰਾਜਾ ਸਾਹੰਸੀ ਅਖਵਾਯਾ ਜੀ
ਚੱਲੀ ਨਵੀਂ ਇਹ ਪੀੜ੍ਹੀ ਕਰਤਾਰ ਸਿੰਘਾ ਪਹਿਲੀ ਸੰਗਲੀ ਤਈਂ ਤੁੜਾਯਾ ਜੀ

ਤਥਾ

ਇੱਕ ਪਿੰਡ ਸੁਹਾਂਦੇ ਨੇ ਨਵਾਂ ਬੱਧਾ ਹੁਣ ਥਿਹ ਸੁਹਾਂਦਾ ਕਹਾਇ ਭਾਈ
ਹੈ ਲਹਿੰਦੇ ਪਹਾੜ ਦੀ ਗੁੱਠ ਵੱਲੇ ਅੰਮ੍ਰਤਸਰ ਜੀ ਤੋਂ ਨੇੜੇ ਆਹਿ ਭਾਈ
ਬੇਟਾ ਸਹਿੰਸਰੇ ਭੱਟ ਦਾ ਹੋਯਾ ਅੱਗੇ ਕ੍ਰਿਤੂ ਓਸਦਾ ਨਾਮ ਰਖਾਇ ਭਾਈ
ਓਸ ਬਾਪ ਦੇ ਨਾਮ ਤੇ ਪਿੰਡ ਬੱਧਾ ਵੱਡਾ *ਸਹਿੰਸਰਾ, ਕਹਾਂ ਸੁਨਾਇ ਭਾਈ
ਲੋਕ ਕ੍ਰਿਤੂ ਨੂੰ ਭੀ ਰਾਜਾ ਸਾਹੰਸੀ ਕਹਿੰਦੇਅਸਲ ਨਾਮ ਦੇ ਤਈਂ ਭੁਲਾਇ ਭਾਈ
ਬੱਧਾ ਆਪਨੇ ਨਾਮ ਤੇ ਪਿੰਡ ਉਸਨੇ ਰਾਜੇ ਸਾਹੰਸੀ ਜੋ ਹੁਣ ਸਦਾਇ ਭਾਈ
ਸ੍ਰੀ ਅੰਮ੍ਰਤਸਰ ਤੋਂ ਤਰਫ ਲਹਿੰਦੀ ਪੰਜ ਕੋਸ ਤੇ ਪਿੰਡ ਸੁਹਾਇ ਭਾਈ
ਬਿੱਘਾ ਮੱਲ ਹੋਯਾ ਬੇਟਾ ਕ੍ਰਿਤੂ ਦਾ ਜੀ ਭਾਗ ਗਏ ਫਿਰ ਮੂੰਹ ਛੁਪਾਇ ਭਾਈ
ਦਿੱਲੀ ਤਖ਼ਤ ਤੇ ਸ਼ਾਹ ਜਹਾਨ ਹੈਸੀ ਓਹਦੀ ਖੁੱਸ ਗਈ ਚੌਧਰਾਇ ਭਾਈ
ਬਿਘਾ ਮੱਲ ਅੱਗੇ ਭਾਗ ਮੱਲ ਹੋਯਾ ਗਏ ਭਾਗ ਮੁੜਕੇ ਫੇਰ ਆਇ ਭਾਈ
†ਯੂਸਫ਼ ਪੁਰ ਮਿਲਯਾ ਓਹਨੂੰ ਪ੍ਰਗਣਾ ਜੀ ਲਿਆ ਓਸ ਪ੍ਰਤਾਪ ਵਧਾਇ ਭਾਈ
ਗੁਰੂ ਹਰਗੋਬਿੰਦ ਦੀ ਕਰੀ ਸੇਵਾ ਮੇਵਾ ਲਿਆ ਔਲਾਦ ਨੇ ਪਾਇ ਭਾਈ
ਸਤਾਰਾਂ ਸੌ ਦੇ ਪੈਂਤੀਏਂ ਸਾਲ ਅੰਦਰ ਬੇਟਾ ਭਾਗ ਮੱਲ ਦੇ ਘਰ ਜਾਇ ਭਾਈ
ਬੁੱਢਾ ਮੱਲ ਓਹਦਾ ਓਸ ਨਾਮ ਧਰਿਆ ਦਸਮ ਗੁਰੂ ਜੀ ਤੋਂ ਓਸ ਜਾਇ ਭਾਈ
ਖੰਡੇ ਅੰਮ੍ਰਤ ਓਸਨੇ ਪਾਨ ਕੀਤਾ ਬੁੱਢਾ ਸਿੰਘ ਫਿਰ ਨਾਮ ਸਦਾਇ ਭਾਈ
ਹੋਯਾ ਬੜਾ ਪ੍ਰਤਾਪ ਕਰਤਾਰ ਸਿੰਘਾ ‡ਬੰਦੇ ਨਾਲ ਰਹਿ ਜੰਗ ਮਚਾਇ ਭਾਈ

---

*੧੫੭੩ ਵਿੱਚ। †ਯੂਸਫ਼ ਪੁਰ ਤਹਿਸੀਲ ਤਰਨ ਤਾਰਨ।

‡ਦੇਖੋਦਾਸ ਦਾ ਨਵਾਂ ਬਣਾਯਾ ਗ੍ਰੰਥ "ਨਿਰਭੈਯੋਧਾ" ਜਿਸ ਵਿੱਚ ਬੰਦੇ ਬਹਾਦਰ ਦਾ ਜੀਵਨ ਦੂਸਰੀ ਵਾਰੀ ਤਯਾਰ ਕਰਕੇ ਬੜੇ ਹੀ ਰਸੀਲੇ ਤੇ ਦਰਦ ਭਰੇ ਬੈਂਤਾਂ ਦਵਾਰਾ ਦਰਜ ਕੀਤਾ ਗਿਆ ਹੈ, ਦਾਸ ਕਰਤਾ।

ਬੁੱਢਾ ਸਿੰਘ ਦੇਸੀ

ਬੁੱਢਾ ਸਿੰਘ ਅਨੰਦ ਪੁਰ ਵਿਚ ਰਹਿਕੇ ਦਸਮ ਗੁਰੂ ਦੀ ਸੇਵ ਕਮਾਂਦਾ ਰਿਹਾ
ਬੜੇ ਬੜੇ ਜੰਗਾਂ ਵਿੱਚ ਲਿਆ ਹਿੱਸਾ ਵੈਰੀ ਧਰਮ ਦੇ ਮਾਰ ਮੁਕਾਂਦਾ ਰਿਹਾ
ਫੇਰ ਬੰਦੇ ਬਹਾਦੁਰ ਨਾਲ ਰਹਿਕੇ ਆਹੂ ਵੈਰੀਆਂ ਦੇ ਸਦਾ ਲਾਹੰਦਾ ਰਿਹਾ
ਬੰਦੇ ਪਿਛੋਂ ਭੀ ਪੰਥ ਦੇ ਨਾਲ ਰਲਕੇ ਤੇਗ ਜੰਗਾਂ ਦੇ ਵਿੱਚ ਚਲਾਂਦਾ ਰਿਹਾ
ਦੇਸੀ ਨਾਮ ਘੋੜੀ ਓਹਦੇ ਹੇਠ ਰਹਿੰਦੀ ਦੂਰ ਦੂਰ ਤੋੜੀ ਚੜ੍ਹ ਜਾਂਦਾ ਰਿਹਾ
ਘੇਰੇ ਵੈਰੀਆਂ ਵਿਚੋਂ ਉਹ ਕੱਢ ਖੜਦੀ ਓਹਦੇ ਸਿਰ ਤੇ ਜੌਹਰ ਦਿਖਾਂਦਾ ਰਿਹਾ
ਬੁੱਢਾ ਸਿੰਘ ਦੇਸੀ ਵਾਲਾ ਨਾਮ ਪਿਆ ਕਦਰ ਯੋਧਯਾਂ ਦੇ ਵਿੱਚ ਪਾਂਦਾ ਰਿਹਾ
ਗੱਲਾਂ ਯਾਦ ਰਹਿਗਈਆਂ ਕਰਤਾਰ ਸਿੰਘਾ ਸਮਾਂ ਦਿਨੋ ਦਿਨ ਰੰਗ ਵਟਾਂਦਾ ਰਿਹਾ

ਸਰਦਾਰ ਨੌਧ ਸਿੰਘ ਤੇ ਚੰਦਾ ਸਿੰਘ

ਬੁੱਢਾ ਸਿੰਘ ਸਰਦਾਰ ਦੇ ਦੋ ਬੇਟੇ ਨੌਧ ਸਿੰਘ ਚੰਦਾ ਸਿੰਘ ਜਾਨੀਏਂ ਜੀ
ਚੰਗੇ ਸੂਰਮੇ ਪੰਥ ਦੇ ਵਿੱਚ ਹੋਏ ਸਿੱਖੀ ਸਿਦਕ ਦੇ ਵਿੱਚ ਮਹਾਨੀਏਂ ਜੀ
ਰਸੂਲ ਨਗਰ ਦੇ ਖ਼ਾਨ ਸੁਲਤਾਨ ਖਾਂ ਨੇ ਇੱਕ ਵਾਰ ਕੀਤੀ ਬੇਈਮਾਨੀਏਂ ਜੀ
ਛੇ ਸਿੰਘ ਓਹਦੇ ਕਾਬੂ ਆਇ ਗਏ ਮੁਸਲਮਾਨ ਕਰ ਲੈਣ ਦੀ ਠਾਨੀਏਂ ਜੀ
ਪਤਾ ਹੋ ਗਿਆ ਇਹਨਾਂ ਨੂੰ ਕਿਸੇ ਪਾਸੋਂ ਤਿੰਨੇ ਪਿਉ ਪੁੱਤ੍ਰ ਬਲਵਾਨੀਏਂ ਜੀ
ਜਾ ਪਏ ਇਹ ਸਿੰਘਾਂ ਦਾ ਲੈ ਜੱਥਾ ਅੱਚਨਚੇਤ ਹੀ ਤੇਗ਼ ਖੜਕਾਨੀਏਂ ਜੀ
ਮਾਰ ਖ਼ਾਨ ਨੂੰ ਸਿੰਘ ਛੁਡਾਇ ਆਂਦੇ ਕੀਤੀ ਵੈਰੀਆਂ ਦੀ ਖੂਬ ਹਾਨੀਏਂ ਜੀ
ਲਿਆ ਬਦਲਾ ਜਾਇ ਕਰਤਾਰ ਸਿੰਘਾ ਮਿੱਟੀ ਜ਼ਾਲਮਾਂ ਦੀ ਚੰਗੀ ਛਾਨੀਏਂ ਜੀ

ਤਥਾ

ਇੱਕ ਵਾਰ ਕੜਯਾ ਲਦੇ*ਸਿੰਘ ਥੋੜ੍ਹੇ ਨਿਕਲ ਜੰਗਲਾਂ ਦੇ ਵਿਚੋਂ ਆਇ ਹੈਸਨ
ਫੀਰੋਜ਼ ਵਾਲੇ ਦਾ ਚੌਧਰੀ ਜ਼ਾਤ ਭੱਟੀ ਮਾਨ ਜਿਸਦੇ ਵਿੱਚ ਸਮਾਇ ਹੈਸਨ
ਓਹਦਾ ਨਾਮ ਸ਼ਹਾਬੁਦੀਨ ਹੈਸੀ ਸਿੰਘਾਂ ਨਾਲ ਉਸ ਵੈਰ ਵਧਾਇ ਹੈਸਨ
ਸਿੰਘ ਫੜਕੇ ਓਸਨੇ ਕੈਦ ਕਰ ਲਏ ਦੁੱਖ ਜ਼ਾਲਮ ਬਹੁਤ ਪੁਚਾਇ ਹੈਸਨ
ਖ਼ਬਰ ਇਹਨਾਂ ਨੂੰ ਕਿਸੇ ਨੇ ਆਣ ਦਿੱਤੀ ਇਹ ਸਾਰਾ ਪ੍ਰਵਾਰ ਲੈ ਧਾਇ ਹੈਸਨ
ਬੁੱਢਾ ਸਿੰਘ ਦੇ ਪੋਤਰੇ ਚੜ੍ਹਤ ਸਿੰਘ ਨੇ ਚੰਗੇ ਵਧ ਕੇ ਹੱਥ ਦਿਖਾਇ ਹੈਸਨ
ਮਾਰ ਜ਼ਾਲਮਾਂ ਤਈਂ ਬਰਬਾਦ ਕੀਤਾ ਸਿੰਘ ਕੈਦ ਦੇ ਵਿੱਚੋਂ ਛੁਡਾਇ ਹੈਸਨ
ਬੜੇ ਬੜੇ ਕਰ ਕੰਮ ਕਰਤਾਰ ਸਿੰਘਾ ਵਿੱਚ ਪੰਥ ਦੇ ਨਾਮਣੇ ਪਾਇ ਹੈਸਨ

*ਸਰਦਾਰ ਸਾਉਣ ਸਿੰਘ ਕੜਯਾਲ ਵਾਲਾ ਤੇ ਕੁਝ ਹੋਰ ਸਿੰਘ ਸਨ।

ਸੁੱਕਰ ਚੱਕ

ਸੂਬੇ ਖ਼ਾਨ ਬਹਾਦਰ ਲਾਹੌਰ ਵਾਲੇ ਜਦੋਂ ਜ਼ੁਲਮ ਦੀ ਤੇਜ਼ ਤਲਵਾਰ ਕੀਤੀ
ਉੱਤੇ ਸਿੰਘਾਂ ਦੇ ਜ਼ੁਲਮ ਕਮਾਇ ਬਹੁਤੇ ਪਰਜਾ ਦੁੱਖ ਦੇਇ ਬਹੁਤ ਲਾਚਾਰ ਕੀਤੀ
ਸਿੰਘ ਜਾਇ ਛਿਪੇ ਵਿਚ ਜੰਗਲਾਂ ਦੇ ਬੁੱਢਾ ਸਿੰਘ ਨੇ ਤਦ ਵਿਚਾਰ ਕੀਤੀ
ਲੈਕੇ ਬਾਲ ਬੱਚਾ ਦੇਸੋਂ ਨਿਕਲ ਗਿਆ ਵੱਸੋਂ ਜਾਇ ਝਨਾਂ ਤੋਂ ਪਾਰ ਕੀਤੀ
ਸੁੱਕ੍ਰ ਚੱਕ ਗੁਜਰਾਤ ਦੇ ਜਿਲ੍ਹੇ ਅੰਦਰ ਜਾ ਸਕੂਨਤ ਸਣੇ ਪਰਵਾਰ ਕੀਤੀ
ਕਈ ਸਾਲ ਓਥੇ ਲੰਘ ਗਏ ਭਾਈ ਸਮਾਂ ਗੁਜ਼ਰਯਾ ਦਯਾ ਕਰਤਾਰ ਕੀਤੀ
ਸੁੱਕ੍ਰਚੱਕੀਏ ਇਹ ਅਖਵਾਨ ਲੱਗੇ ਵਾੱਧੇ ਵੱਲ ਇਕਬਾਲ ਮੁਹਾਰ ਕੀਤੀ
ਗੁੱਡੀ ਚੜ੍ਹੀ ਆ ਬਹੁਤ ਕਰਤਾਰ ਸਿੰਘਾ ਦਯਾ ਇਹਨਾਂ ਤੇ ਬੜੀ ਦਾਤਾਰ ਕੀਤੀ

ਸੰਧਾਂ ਵਾਲੀਏ

ਚੰਦਾ ਸਿੰਘ ਦੀ ਹੋਈ ਔਲਾਦ ਜਿਹੜੀ ਰਹੇ *ਸੰਧਾਂਵਾਲੇ ਵਿੱਚ ਆਇ ਭਾਈ
ਉਹ ਭੀ ਹੋਇ ਬੜੇ ਬਲੀ ਹਠੀ ਯੋਧੇ ਸੰਧਾਂਵਾਲੀਏ ਉਹ ਸਦਵਾਇ ਭਾਈ
ਹਾਲ ਓਹਨਾਂ ਦਾ †ਪੰਜਵੇਂ ਵਿੱਚ ਹਿੱਸੇ ਚੱਲ ਲਿਖਾਂਗਾ ਫੋਲ ਫੁਲਾਇ ਭਾਈ
ਸਿੰਘ ਰਾਜ ਦੇ ਤਈਂ ਕਰਤਾਰ ਸਿੰਘਾ ਓਹਨਾਂ ਬੜੇ ਨੁਕਸਾਨ ਪੁਚਾਇ ਭਾਈ

ਸਰਦਾਰ ਚੜ੍ਹਤ ਸਿੰਘ

ਬੇਟਾ ਨੌਧਸਿੰਘ ਦਾ ਹੋਯਾ ਬਲੀ ਭਾਰਾ‡ਚੜ੍ਹਤਸਿੰਘ ਦਾ ਬੜਾ ਇਕਬਾਲ ਹੋਯਾ
ਸੇਵਾ ਪੰਥ ਦੀ ਓਸਨੇ ਬਹੁਤ ਕੀਤੀ ਵੈਰੀ ਜ਼ਾਲਮਾਂ ਦੇ ਸਿਰ ਦਾ ਕਾਲ ਹੋਯਾ
ਹਿੱਸੇ §ਤੀਸਰੇ ਦੇ ਵਿੱਚ ਚੜ੍ਹਤ ਸਿੰਘ ਦਾ ਚੰਗੀ ਤਰ੍ਹਾਂ ਹੈ ਜ਼ਾਹਰ ਹਵਾਲ ਹੋਯਾ
ਅੱਗੂ ਮਿਸਲ ਦਾ ਹੋਯਾ ਕਰਤਾਰ ਸਿੰਘਾ ਨਿਰਭੈ ਦਾਤਾਰ ਕਮਾਲ ਹੋਯਾ

ਸਰਦਾਰ ਬੁੱਢਾ ਸਿੰਘ ਤੇ ਨੌਧ ਸਿੰਘ ਦਾ ਸ਼ਹੀਦ ਹੋਣਾ

ਬੁੱਢਾ ਸਿੰਘ ਸਰਦਾਰ ਤੇ ਨੌਧ ਸਿੰਘ ਜੀ ਪਿਉ ਪੁੱਤਾਂ ਦਾ ਬੜਾ ਪਯਾਰ ਬਣਯਾਂ
ਬੜੇ ਬੜੇ ਮਾਰੇ ਜੰਗ ਜ਼ੁਲਮ ਤੋੜੇ ਜੱਥਾ ਇਨ੍ਹਾਂ ਦਾ ਸੀ ਸ਼ਾਨਦਾਰ ਬਣਯਾਂ
ਇੱਕ ਵਾਰ ਮਜੀਠੇ ਦੇ ਪਾਸ ਆ ਕੇ ਸਿੰਘ ਰੁਕ ਗਏ ਸਮਾਂ ਦੁਸ਼ਵਾਰ ਬਣਯਾਂ
ਚੱਲੀ ਨਾਲ ਪਠਾਣਾਂ ਦੇ ਤੇਗ਼ ਭਾਰੀ ਧੂੜਾਂ ਉੱਡੀਆਂ ਗਰਦ ਗੁਬਾਰ ਬਣਯਾਂ

*ਸੰਧਾਂ ਵਾਲਾ ਜ਼ਿਲਾ ਗੁਜਰਾਂ ਵਾਲੇ ਵਿੱਚ ਵਜ਼ੀਰਾਬਾਦ ਦੇ ਪਾਸ ਹੈ।
†ਹਿੱਸਾ ਪੰਜਵਾਂ "ਸਰਕਾਰ ਖ਼ਾਲਸਾ"
‡ਚੜ੍ਹਤ ਸਿੰਘ ੧੭੮੦ ਵਿਚ ਪੈਦਾ ਹੋਯਾ ਸੀ।
§ਜੌਹਰ ਖ਼ਾਲਸਾ

ਬੁੱਢਾ ਸਿੰਘ ਹੋਰੀਂ ਹੋ ਸ਼ਹੀਦ ਡਿੱਗੇ ਰੰਗ ਧਰਤ ਦਾ ਆ ਗੁਲਨਾਰ ਬਣਯਾਂ
ਬੁੱਢਾ ਸਿੰਘ ਦੇ ਥਾਂ ਕਰਤਾਰ ਸਿੰਘਾ ਚੜ੍ਹਤ ਸਿੰਘ ਪਿੱਛੋਂ ਜਥੇਦਾਰ ਬਣਯਾਂ

ਸਰਦਾਰ ਚੜ੍ਹਤ ਸਿੰਘ ਦੀ ਸਰਦਾਰੀ

ਚੜ੍ਹਤ ਸਿੰਘ ਵੇਲੇ ਸੁੱਕ੍ਰ ਚੱਕੀਆਂ ਦਾ ਵਿੱਚ ਪੰਥ ਦੇ ਆਣਕੇ ਸ਼ਾਨ ਵਧਯਾ
ਦਿਨੋ ਦਿਨ ਜੱਥਾ ਗਿਆ ਵਧਦਾ ਜੀ ਬਣੀ ਮਿਸਲ ਤੇ ਜ਼ੋਰ ਪਛਾਨ ਵਧਯਾ
ਚੜ੍ਹਤ ਸਿੰਘ ਬੜੇ ਬੜੇ ਕੰਮ ਕੀਤੇ ਵਿੱਚ ਸਿੰਘਾਂ ਦੀ ਨਿਗ੍ਹਾ ਦੇ ਮਾਨ ਵਧਯਾ
ਬਹੁਤ ਮੁਲਕ ਲਿਆ ਮੱਲ ਏਸ ਨੇ ਭੀ ਸ਼ਾਨ ਮਿਸਲ ਦਾ ਚੌਗੁਣਾ ਆਨ ਵਧਯਾ
ਅਹਿਮਦ ਸ਼ਾਹ ਦੇ ਹੱਲਿਆਂ ਵਿੱਚ ਇਸਦਾ ਲੁੱਟਾਂ ਲੁੱਟਕੇ ਬੜਾ ਤਰਾਨ ਵਧਯਾ
ਹੋਈ ਚੌਣਵੀਂ ਮਿਸਲ ਕਰਤਾਰ ਸਿੰਘਾ ਚੜ੍ਹਤ ਸਿੰਘ ਦਾ ਸ਼ਾਨ ਜਹਾਨ ਵਧਯਾ

ਤਥਾ

ਚੜ੍ਹਤ ਸਿੰਘ ਹੋਯਾ ਪ੍ਰਤਾਪ ਵਾਲਾ ਵੱਡੇ ਮਿਸਲ ਦੇ ਸ਼ਾਨ ਵਧਾਇ ਇਸਨੇ
ਰਿਹਾ ਪੰਥ ਦੇ ਨਾਲ ਹਮੇਸ਼ ਮਿਲਿਆ ਵੈਰੀ ਧਰਮ ਦੇ ਬਹੁਤ ਖਪਾਇ ਇਸਨੇ
ਅਹਿਮਦ ਸ਼ਾਹ ਅਬਦਾਲੀ ਦੇ ਨਾਲ ਬਹੁਤੇ ਅੜ ਅੜਕੇ ਜੰਗ ਮਚਾਇ ਇਸਨੇ
ਦੌਰੇ ਪੂਰਬ ਦੇ, ਨਾਲ ਪੰਥ ਦੇ ਜਾ ਭੰਨ ਖ਼ਾਨ ਅਮੀਰ ਦਬਾਇ ਇਸਨੇ
ਗੁਜਰਾਂਵਾਲਿਓਂ ਕੱਢ ਹਮੀਦ ਖਾਂ ਨੂੰ ਨਾਲ ਜ਼ੋਰ ਦੇ ਪੈਰ ਜਮਾਇ ਇਸਨੇ
ਅਠਾਰਾਂ ਸੌ ਗਿਆਰਾਂ ਵਿੱਚ ਕਿਲ੍ਹਾ ਰਚਕੇ ਚਾ ਸੂਬੇ ਲਾਹੌਰ ਦੇ ਲਾਹਿ ਇਸਨੇ
ਅਠਾਰਾਂ ਸੌ ਦਾ ਪੰਦਰਾਂ ਸਾਲ ਹੈਸੀ ਨੂਰ ਦੀਨ ਦੇ ਛਿੱਕੇ ਛੁਡਾਇ ਇਸਨੇ
ਅਠਾਰਾਂ ਸੌ ਸਤਾਰਵੇਂ ਸਾਲ ਅੰਦਰ ਹਾਕਿਮ ਕਾਬੁਲੀ ਮਾਰ ਧਕਾਇ ਇਸਨੇ
ਚਾੜ੍ਹੀ ਫੌਜ ਤੈਮੂਰ ਸ਼ਾਹ ਹੋ ਗੁੱਸੇ ਚੰਗੇ ਟਾਕਰੇ ਕਰ ਦਿਖਾਇ ਇਸਨੇ
ਅਹਿਮਦ ਸ਼ਾਹ ਦੇ ਚਾਚੇ ਬੁਲੰਦ ਖਾਂ ਨੂੰ ਜਾ ਰਹੁਤਾਸ ਚਣੇ ਚਬਵਾਇ ਇਸਨੇ
ਲੈ ਨਦੀ ਚਨਾਬ ਤੋਂ ਅਟਕ ਤੋੜੀ ਘੋੜੇ ਜ਼ੋਰ ਦੇ ਨਾਲ ਫਿਰਾਇ ਇਸਨੇ
ਲਿਖੇ ਤੀਸਰੇ ਹਿੱਸੇ ਦੇ ਵਿੱਚ ਸਾਰੇ ਨਾਲ ਪੰਥ ਜੋ ਕੰਮ ਨਿਬਾਹਿ ਇਸਨੇ
ਹੋਯਾ ਸੂਰਮਾ ਦਲਾਂ ਦਾ ਰਿਹਾ ਮੋਹਰੀ ਭਲੇ ਪੰਥ ਦੇ ਸਦਾ ਹੀ ਚਾਹਿ ਇਸਨੇ
ਅਕਲ ਮੰਦ ਸੀ ਬੜਾ ਕਰਤਾਰ ਸਿੰਘਾ ਸ਼ਾਨ ਮਾਨ ਦੋਵੇਂ ਚੰਗੇ ਪਾਇ ਇਸਨੇ

ਸਰਦਾਰ ਚੜ੍ਹਤ ਸਿੰਘ ਦੀ ਮੌਤ

ਮਿਸਲ ਭੰਗੀਆਂ ਦੇ ਵਿੱਚ ਲਿਖ ਆਯਾ ਸਿੰਘਾਂ ਜੰਮੂ ਤੇ ਹੈਸੀ ਚੜ੍ਹਾਈ ਕੀਤੀ

ਅਠਾਰਾਂ ਸੋ ਇਕੱਤੀਆ ਸਾਲ ਹੈਸੀ *ਊਧੋ ਚੱਕ ਜਾ ਸਿੰਘਾਂ ਲੜਾਈ ਕੀਤੀ
ਚੜ੍ਹਤ ਸਿੰਘ ਦੀ ਫਟ ਬੰਦੂਕ ਗਈ ਮੌਤ ਚੰਦਰੀ ਜਾਨ ਖਪਾਈ ਕੀਤੀ
†ਝੰਡਾ ਸਿੰਘ ਭੀ ਮਾਰਿਆ ਗਿਆ ਉਥੇ ਚੰਗੀ ਫੁੱਟ ਨੇ ਪੈ ਸਫ਼ਾਈ ਕੀਤੀ
ਮਾਂਹ ਸਿੰਘ ਬੇਟਾ ਚੜ੍ਹਤ ਸਿੰਘ ਦਾ ਸੀ ਜੈ ਸਿੰਘ ਨੂੰ ਬਾਂਹ ਫੜਾਈ ਕੀਤੀ
ਚੰਗਾ ਪਾਲੱਯਾ ਅੰਗ ਕਰਤਾਰ ਸਿੰਘਾ ਮਾਂਹ ਸਿੰਘ ਨੇ ਨ ਭਲਿਆਈ ਕੀਤੀ

ਸਰਦਾਰ ਮਾਂਹ ਸਿੰਘ ਦੀ ਸਰਦਾਰੀ

ਚੜ੍ਹਤ ਸਿੰਘ ਸਰਦਾਰ ਦੇ ਦੋ ਬੇਟੇ ਮਾਂਹ ਸਿੰਘ ਤੇ ਸਹਿਜ ਸਿੰਘ ਜਾਨ ਭਾਈ
ਬੇਟੀ ਇੱਕ ਆਹੀ ਭਾਗਵਾਨ ਚੰਗੀ ਗੁੱਜਰ ਸਿੰਘ ਵਿਆਹੀ ਪਛਾਨ ਭਾਈ
ਸਾਹਿਬ ਸਿੰਘ ਸਰਦਾਰ ਗੁਜਰਾਤ ਵਾਲਾ ਬੇਟਾ ਜਿਸ ਜਾਯਾ ਬਲਵਾਨ ਭਾਈ
ਸਹਿਜ ਸਿੰਘ ਗਿਆ ਮਰ ਬਿਨ੍ਹਾਂ ਅੰਸਾ ਵਧਯਾ ਮਾਂਹ ਸਿੰਘ ਦਾ ਖ਼ਾਨਦਾਨ ਭਾਈ
ਚੜ੍ਹਤ ਸਿੰਘ ਪਿਛੋਂ ਜੈ ਸਿੰਘ ਨੇ ਜੀ ਮਾਂਹ ਸਿੰਘ ਨੂੰ ਪਾਲੱਯਾ ਆਨ ਭਾਈ
‡ਸ਼ਾਦੀ ਜੀਂਦ ਵਾਲੇ ਘਰ ਕਰ ਦਿੱਤੀ ਸਿਰ ਤੇ ਰੱਖਯਾ ਹੱਥ ਮਹਾਨ ਭਾਈ
ਮਾਂਹ ਸਿੰਘ ਗਿਆ ਭਾਵੇਂ ਭੁੱਲ ਨੇਕੀ ਲਿਖੀ ਯਾਦ ਰਹਿ ਗਈ ਸਿਆਨ ਭਾਈ
ਫੜਯਾ ਜ਼ੋਰ ਮਾਂਹ ਸਿੰਘ ਕਰਤਾਰ ਸਿੰਘਾ ਮਿਸਲ ਲਈ ਸੰਭਾਲ ਮਹਾਨ ਭਾਈ

ਤਥਾ

ਮਾਂਹ ਸਿੰਘ ਹੁਸ਼ਯਾਰ ਚਾਲਾਕ ਚੰਗਾ ਕੰਮ ਮਿਸਲ ਦੇ ਸਾਰੇ ਸੰਭਾਰ ਲਏ
ਜੱਮੂ ਵਾਲੇ ਰਾਜੇ ਨਾਲ ਦੋਸਤੀ ਪਾ ਇਰਦ ਗਿਰਦ ਸੋ ਪੈਰ ਪਸਾਰ ਲਏ
ਮਿਸਲ ਭੰਗੀਆਂ ਹੋਇ ਕਮਜ਼ੋਰ ਗਈ ਏਸ ਪਿਛਲੇ ਵੈਰ ਚਿਤਾਰ ਲਏ
ਪਿੰਡ ਭੱਟੀਆਂ ਤੇ ਈਸਾ ਖ਼ੇਲ ਤੋੜੀ ਦੇਸ ਦੱਬ ਕੇ ਠਾਣੇ ਉਤਾਰ ਲਏ
ਸਾਹੀਵਾਲ ਤੇ ਤਲਕਾ ਝੰਗ ਦਾ ਜੀ ਖੋਹ ਉਨ੍ਹਾਂ ਤੋਂ, ਤਹਿਤ ਬੈਠਾਰ ਲਏ
ਲਿਆ ਜ਼ੋਰ ਵਧਾਇ ਕਰਤਾਰ ਸਿੰਘਾ ਖ਼ੌਫ਼ ਸਿਰ ਤੋਂ ਸਾਰੇ ਵਸਾਰ ਲਏ

ਤਥਾ

ਅਠਾਰਾਂ ਸੌ ਦੇ ਚੌਤੀਏਂ ਸਾਲ ਅੰਦਰ ਕਟੜਾ ਆਪਣੇ ਨਾਮ ਵਸਾਯਾ ਜੀ
ਮਾਂਹ ਸਿੰਘ ਦਾ ਕਟੜਾ ਲੋਕ ਕਹਿੰਦੇ ਅਮ੍ਰਿਤਸਰ ਦੇ ਵਿੱਚ ਗਿਣਾਯਾ ਜੀ
ਏਸੇ ਸਾਲ ਹੀ ਰਾਵੀਉਂ ਪਾਰ ਹੋ ਕੇ ਦੇਸ ਦੜਪ ਤੇ ਜ਼ੋਰ ਜਤਾਯਾ ਜੀ

---

*ਇਹ ਲੜਾਈ ਬੈਸੰਤਰ ਨਦੀ ਦੇ ਕੰਢੇ ਊਧੋ ਚੱਕ, ਦੇਸੂ ਸੁਹਾਵਾ ਆਦਿਕ ਪਿੰਡਾਂ ਤਹਸੀਲ ਜਫਰਵਾਲ ਵਿੱਚ ਹੋਈ ਸੀ।

†ਝੰਡਾ ਸਿੰਘ ਭੰਗੀ ਸਰਦਾਰ ‡੧੮੩੧ ਵਿੱਚ ਰਾਜੇ ਗਜਪਤ ਦੀ ਬੇਟੀ ਰਾਜ ਕੌਰ ਨਾਲ।

ਮਹਾਂ ਸਿੰਘ ਦੀ ਵੇਖ ਕੇ ਸੀਨਾ ਜ਼ੋਰੀ§ ਚੜ੍ਹਤ ਸਿੰਘ ਨੇ ਬੁਰਾ ਮਨਾਯਾ ਜੀ
ਮਨਸ਼ਾ ਸਿੰਘ ਵਡਾਲੀਆ ਨਾਲ ਲੈਕੇ ਰੂਪਾ ਸਿੰਘ ਨੂੰ ਭੀ ਸਦਵਾਯਾ ਜੀ
ਕੱਠੇ ਬਾਜੱਵੇ ਹੋਇ ਕਲਾਸ ਵਾਲੇ ਧੌਂਸਾ ਜੰਗ ਦੇ ਲਈ ਵਜਾਯਾ ਜੀ
ਮਾਂਹ ਸਿੰਘ ਨੂੰ ਰੋਕੱਯਾ ਜਾ ਅੱਗੋਂ ਅੜ ਕਈ ਥਾਈਂ ਜੰਗ ਪਾਯਾ ਜੀ
ਦੋ ਮਾਂਹ ਕੁਪੱਤ ਕਰਤਾਰ ਸਿੰਘਾ ਮਾਂਹ ਸਿੰਘ ਕਰਕੇ ਪਰਤ ਆਯਾ ਜੀ

ਮਾਂਹ ਸਿੰਘ ਨੇ ਮੁਲਤਾਨ ਸੂਬੇ ਦੀ ਮਦਦੇ ਜਾਣਾ

ਅਠਾਰਾਂ ਸੌ ਦੇ ਚੌਤੀਏਂ ਸਾਲ ਚੜ੍ਹਦੇ ਹੁਕਮ ਸ਼ਾਹ ਜ਼ਮਾਨ ਚੜ੍ਹਾਵੰਦਾ ਏ
ਸੂਬੇਦਾਰੀ ਮੁਲਤਾਨ ਦੀ ਦੇਇ ਕਰਕੇ ਖ਼ਾਂ ਤਕੱਲਮ ਤਈਂ ਭਿਜਵਾਵੰਦਾ ਏ
ਓਹ ਕਾਬਲੋਂ ਚੱਲਯਾ ਕਰ ਧਾਈਆਂ ਖਾਂ ਮੁਜ਼ੱਫ਼ਰ ਸੁਣ ਘਬਰਾਵੰਦਾ ਏ
ਗੰਡਾ ਸਿੰਘ ਭੰਗੀ ਮਾਂਹ ਸਿੰਘ ਤਾਈਂ ਸੂਬਾ ਮੱਦਦ ਲਈ ਬੁਲਾਵੰਦਾ ਏ
ਦੋਵੇਂ ਚੜ੍ਹੇ ਸਰਦਾਰ ਜਾਂ ਫੌਜ ਲੈ ਕੇ ਖਾਂ ਤਕਲੱਮ ਭੀ ਸੁਣ ਪਾਵੰਦਾ ਏ
ਮੁੜ ਗਿਆ ਪਿਛਾਂਹ ਕਰਤਾਰ ਸਿੰਘਾ ਖ਼ਾਂ ਮੁਜ਼ੱਫ਼ਰ ਸ਼ੁਕਰ ਮਨਾਵੰਦਾ ਏ

ਵਾਕ ਕਵੀ

ਪਹੁੰਚੇ ਦੋਵੇਂ ਸਰਦਾਰ ਮੁਲਤਾਨ ਅੰਦਰ ਖਾਂ ਮੁਜ਼ੱਫਰ ਖ਼ਰਚ ਅਦਾ ਕਰਕੇ
ਮਿਨੱਤ ਦੋਹਾਂ ਦੀ ਕਰਕੇ ਹੱਥ ਜੋੜੇ ਮਹਾਂ ਸਿੰਘ ਮੁੜਯਾ ਧੌਸਾਂ ਵਾ ਕਰਕੇ
ਜਗ੍ਹਾ ਭਗਤ ਪ੍ਰਹਿਲਾਦ ਦੀ ਦੇਖਣੇ ਦਾ ਗੰਡਾ ਸਿੰਘ ਬਹਾਨਾ ਬਨਾ ਕਰਕੇ
ਕਿਲ੍ਹੇ ਵਿਚ ਜਾਂ ਫ਼ੌਜ ਉਤਾਰ ਦਿੱਤੀ ਖ਼ਾਂ ਮੁਜ਼ੱਫ਼ਰ ਤਈਂ ਧਕਾ ਕਰਕੇ
ਮਹਾਂ ਸਿੰਘ ਆ ਅਹਿਮਦਾ ਬਾਦ ਵੜਯਾ ਅਹਿਮਦ ਖ਼ਾਂ ਦੇ ਤਈਂ ਡਰਾ ਕਰਕੇ
ਕਈ ਘੋੜੇ ਤੇ ਤੋਪ ਇੱਕ ਨਜ਼ਰ ਲਈ ਹੋਰ ਖ਼ਾਨ ਅਮੀਰ ਨਵਾ ਕਰਕੇ
ਲੱਥਾ ਜਾਇਕੇ ਪਾਸ ਰਸੂਲ ਨਗਰ ਮਿਲਯਾ ਪੀਰ ਮੁਹੰਮਦ ਆ ਕਰਕੇ
ਤੋਪ ਰੱਖ ਅਮਾਨਤ ਓਸ ਥਾਂ ਹੀ ਆਯਾ ਪਿਛਾਂ ਨੂੰ ਵਾਗ ਭੁਵਾ ਕਰਕੇ
ਕੁਝ ਚਿਰ ਪਿੱਛੋਂ ਜਦੋਂ ਮੰਗ ਭੇਜੀ ਮੁਕੱਰ ਗਿਆ ਉਹ ਖੌਫ਼ ਭੁਲਾ ਕਰਕੇ
ਚੜ੍ਹਯਾ ਮਾਂਹ ਸਿੰਘ ਫੇਰ ਕਰਤਾਰ ਸਿੰਘਾ ਵਿੱਚ ਦਿਲ ਦੇ ਗੁੱਸਾ ਵਧਾ ਕਰਕੇ

ਮਹਾਂ ਸਿੰਘ ਨੇ ਰਸੂਲ ਨਗਰ ਨੂੰ ਜਾ ਘੇਰਨਾ

ਭਾਦੋਂ ਵਿੱਚ ਹੀ ਭੌਂ ਕੇ ਫੇਰ ਚੜ੍ਹਯਾ ਫ਼ੌਜਾਂ ਸ਼ਹਿਰ ਤੋਂ ਬਾਹਰ ਉਤਾਰੀਆਂ ਜੀ
ਆਕੀ ਪੀਰ ਮੁਹੰਮਦ ਹੋਇ ਬੈਠਾ ਭਾਰੇ ਜੰਗ ਦੀਆਂ ਨੀਤਾਂ ਧਾਰੀਆਂ ਜੀ

§ ਕਲਾਸ ਵਾਲੇ ਦਾ ਸਰਦਾਰ ਸੀ।

ਮੁਸਲਮਾਨ ਅੰਦਰ ਸਿੰਘ ਬਾਹਰ ਬੈਠੇ ਕਈ ਵਾਰ ਝੜਪਾਂ ਹੋਈਆਂ ਭਾਰੀਆਂ ਜੀ
ਤਿੰਨ ਮਾਹ ਏਸੇ ਤਰ੍ਹਾਂ ਗੁਜ਼ਰ ਗਏ ਦੋਹਾਂ ਹਿੰਮਤਾਂ ਮੂਲ ਨ ਹਾਰੀਆਂ ਜੀ
ਚੱਠੇ ਹਾਰਦੇ ਨ ਸਿੰਘ ਉੱਠਦੇ ਨ ਬਣੀਆਂ ਪਰਜਾ ਦੇ ਭਾ ਲਾਚਾਰੀਆਂ ਜੀ
ਝੇੜਾ ਵਧਯਾ ਬਹੁਤ ਕਰਤਾਰ ਸਿੰਘਾ ਪਈਆਂ ਚੱਠਿਆਂ ਸਿਰ ਖੁਵਾਰੀਆਂ ਜੀ

ਮਹਾਂ ਸਿੰਘ ਦੇ ਘਰ ਬੇਟਾ ਪੈਦਾ ਹੋਣਾ

ਅਠਾਰਾਂ ਸੌ ਦਾ ਸੈਂਤੀਆਂ ਸਾਲ ਹੈਸੀ ਦੂਜੀ ਮੱਘਰੋਂ ਤੇ ਮੰਗਲ ਵਾਰ ਜਾਣੋ
ਵਿਚ ਗੁਜਰਾਂ ਵਾਲੇ ਦੇ ਮਾਂਹ ਸਿੰਘ ਘਰ ਪਿੱਛੇ ਹੋਯਾ ਬੇਟਾ ਪੈਦਾ ਵਾਰ ਜਾਣੋ
ਪਹੁੰਚੀ ਜਦੋਂ ਇਹ ਖ਼ਬਰ ਰਸੂਲ ਨਗਰ ਓਧਰ ਦਯਾ ਕੀਤੀ ਕਰਤਾਰ ਜਾਣੋ
ਚੱਠੇ ਪੀਰ ਮੁਹੰਮਦ ਤੰਗ ਪੈ ਕੇ ਮਾਂਹ ਸਿੰਘ ਪਾਸੋਂ ਖਾਧੀ ਹਾਰ ਜਾਣੋ
*ਉਸੇ ਖੁਸ਼ੀ ਅੰਦਰ ਮਹਾਂ ਸਿੰਘ ਆਕੇ ਕੀਤਾ ਗੁਰਾਂ ਵਾਲੇ ਦਰਬਾਰ ਜਾਣੋ
ਵਜ਼ੀਰਾ ਬਾਦੀਏ ਸੰਤ ਅਬਿਨਾਸ਼ਾ ਸਿੰਘ ਤੋਂ ਸੱਦ ਨਾਮ ਰਖਵਾਯਾ ਸਾਰ ਜਾਣੋ
ਰਣ ਜਿੱਤ ਆਏ, ਇਹੋ ਭਾਵ ਲੈ ਕੇ ਰਣਜੀਤ ਸਿੰਘ ਨਾਮ ਵਿਚਾਰ ਜਾਣੋ
ਧਰਯਾ ਬੇਟੇ ਦਾ ਨਾਮ ਕਰਤਾਰ ਸਿੰਘਾ ਹੋਯਾ ਸਫ਼ਲਾ ਵਿੱਚ ਸੰਸਾਰ ਜਾਣੋ

ਜੰਮੂ ਦੇ ਰਾਜ ਵਿਚ ਖਟ ਪਟੀ

ਜੰਮੂ ਵਾਲਾ ਰਣਜੀਤ ਦਿਓ ਮਰ ਗਿਆ ਬ੍ਰਿਜਰਾਜ ਦੇਓ ਰਾਜ ਸੰਭਾਰਯਾ ਜੀ
ਕੈਦ ਕਰਕੇ ਮੀਏਂ ਦਲੇਲ ਸਿੰਘ ਨੂੰ ਅਹਿਲਕਾਰਾਂ ਤਾਈਂ ਲੁੱਟ ਮਾਰਯਾ ਜੀ
ਦੁਖੀ ਹੋਕੇ ਫੇਰ ਦਲੇਲ ਸਿੰਘ ਨੇ ਆ ਘਨਈਆਂ ਦੇ ਤਾਈਂ ਵੰਗਾਰਯਾ ਜੀ
ਸੁਣਦੇ ਸਾਰ ਹਕੀਕਤ ਸਿੰਘ ਚੜ੍ਹਯਾ ਮਹਾਂ ਸਿੰਘ ਨੂੰ ਨਾਲ ਹਕਾਰਯਾ ਜੀ
ਜੋ ਮਿਲੇ ਅੱਧੋ ਅੱਧੀ ਵੰਡ ਲੈਣਾ ਆਪੋ ਵਿੱਚ ਇਕਰਾਰ ਇਹ ਧਾਰਯਾ ਜੀ
ਬ੍ਰਿਜ ਰਾਜ ਦਿਓ ਪੱਗ ਦਾ ਯਾਰ ਹੈਸੀ ਮਾਂਹ ਸਿੰਘ ਨੇ ਪਯਾਰ ਵਸਾਰਯਾ ਜੀ
ਲਾਲਚ ਲੁੱਟ ਦਾ ਧਾਰ ਕੇ ਚੜ੍ਹ ਪਿਆ ਡੇਰਾ ਜਾ ਚਪਰਾੜ ਉਤਾਰਯਾ ਜੀ
ਹਕੀਕਤ ਸਿੰਘ ਅਜੇ ਜ਼ਫ਼ਰ ਵਾਲ ਪਹੁੰਚਾ ਰਾਜਾ ਖੌਫ਼ ਵੱਡਾ ਧਰਕੇ ਹਾਰਯਾ ਜੀ
ਓਹ ਤਾਂ ਭੱਜ ਕਸ਼ਮੀਰ ਨੂੰ ਚਲਾ ਗਿਆ ਛੱਡ ਗਿਆ ਪਸਾਰ ਪਸਾਰਯਾ ਜੀ
ਜੰਮੂ ਰਿਹਾ ਖ਼ਾਲੀ ਕਰਤਾਰ ਸਿੰਘਾ ਡਰਦੇ ਕਿਸੇ ਨੇ ਤਹਿੰ ਸੰਭਾਰਯਾ ਜੀ

*ਤਵਾਰੀਖ ਖਾ: ਵਿਚ ਲਿਖਿਆ ਹੈ ਕਿ ਮਹਾਂ ਸਿੰਘ ਨੇ ਏਸੇ ਖੁਸ਼ੀ ਦੇ ਵਿਚ ਰਸੂਲ ਨਗਰ ਦਾ ਨਾਮ ਰਾਮ ਨਗਰ ਤੇ ਅਲੀ ਗੜ੍ਹ ਦਾ ਨਾਮ ਅਕਾਲ ਗੜ੍ਹ ਰੱਖਯਾ ਜੋ ਹੁਣ ਤੱਕ ਚਲੇ ਆਉਂਦੇ ਹਨ।

ਜੱਮੂ ਦੀ ਲੁੱਟ ਦੇ ਵਕਤ ਮਾਂਹ ਸਿੰਘ ਤੇ ਹਕੀਕਤ ਸਿੰਘ ਦਾ ਵਿਗਾੜ

ਮਹਾਂ ਸਿੰਘ ਨੂੰ ਪਹਿਲਾਂ ਹੀ ਖ਼ਬਰ ਪਹੁੰਚੀ ਰਾਜਾ ਨੱਠ ਗਿਆ ਡਰ ਧਾਰ ਕਰਕੇ
ਓਸ ਝੱਟ ਚਪਰਾੜ ਤੋਂ ਕੂਚ ਕੀਤਾ ਮਿਤ੍ਰਤਾਈ ਦੀ ਗੱਲ ਵਿਸਾਰ ਕਰਕੇ
ਤਵੀ ਲੰਘ ਕੇ ਸ਼ਹਿਰ ਦੇ ਵਿਚ ਵੜਯਾ ਪਾਈ ਲੁੱਟ ਜਾ ਫ਼ੌਜ ਖਲਾਰ ਕਰਕੇ
ਰਾਜ ਮਹਿਲ ਭੀ ਲੁੱਟ ਸਫ਼ਾ ਕੀਤੇ ਸਾਰੀ ਪਰਜਾ ਦੇ ਭੀ ਪੱਲੇ ਝਾੜ ਕਰਕੇ
ਬੇਸ਼ੁਮਾਰ ਦੌਲਤ ਓਥੋਂ ਹੱਥ ਆਈ ਪਿਛਾਂ ਮੁੜਯਾ ਸ਼ੁਕਰ ਕਰਤਾਰ ਕਰਕੇ
ਡੇਰੇ ਗੁਜਰਾਂ ਵਾਲੇ ਜਾ ਲਾ ਬੈਠਾ ਤਰਦਾ ਹੱਥ ਜੰਮੂ ਵਿੱਚ ਮਾਰ ਕਰਕੇ
ਖ਼ਬਰ ਸੁਣੀ ਹਕੀਕਤ ਸਿੰਘ ਨੇ ਜਾਂ ਬੜਾ ਕੁੜ੍ਹਯਾ ਜ਼ੋਰ ਅਪਾਰ ਕਰਕੇ
ਮੁੜ ਗਿਆ ਪਿਛਾਂਹ ਕਰਤਾਰ ਸਿੰਘਾ ਵੈਰ ਵਧਯਾ ਏਸੇ ਹੀ ਖ਼ਾਰ ਕਰਕੇ

ਜੈ ਸਿੰਘ ਨੇ ਮਾਂਹ ਸਿੰਘ ਨੂੰ ਸਮਝਾਣਾ

ਜਾ ਹਕੀਕਤ ਸਿੰਘ ਨੇ ਹਾਲ ਸਾਰਾ ਜੈ ਸਿੰਘ ਦੇ ਤਈਂ ਸੁਨਾਯਾ ਜੀ
ਮਾਂਹ ਸਿੰਘ ਕੱਲੇ ਜੱਮੂੰ ਲੁੱਟ ਖੜਯਾ ਕੀਤਾ ਕੌਲ ਇਕਰਾਰ ਭੁਲਾਯਾ ਜੀ
ਹਿੱਸਾ ਲੁੱਟ ਵਿਚੋਂ ਮੈਨੂੰ ਨਹੀਂ ਦਿੱਤਾ ਸਾਨੂੰ ਰੜੇ ਹੀ ਠੁੱਠ ਚੁਮਾਯਾ ਜੀ
ਜੈ ਸਿੰਘ ਨੇ ਮਾਹ ਸਿੰਘ ਵੱਲ ਲਿਖਯਾ ਜੱਮੂੰ ਲੁੱਟਕੇ ਤੂੰ ਲੈ ਆਯਾ ਜੀ
ਹਿੱਸਾ ਦਿਹ ਹਕੀਕਤ ਸਿੰਘ ਤਾਈਂ ਭਲੀ ਵੰਡ ਕਰਕੇ ਸਮਝਾਯਾ ਜੀ
ਸਾਰੇ ਮਾਲ ਦੇ ਕਰ ਲੈ ਚਾਰ ਹਿੱਸੇ ਦੋ ਰੱਖ ਲੈ ਤੂੰਹੇਂ, ਜਤਾਯਾ ਜੀ
ਇਕ ਦਿਹ ਹਕੀਕਤ ਸਿੰਘ ਤਾਈਂ ਮੇਲ ਬਣਯਾਂ ਰਹੇ ਸੁਨਾਯਾ ਜੀ
ਚੌਥਾ ਅੰਮ੍ਰਿਤਸਰ ਦਰਬਾਰ ਸਾਹਿਬ ਝੱਬ ਦਿਹ ਪੁਚਾ, ਸਿਖਾਯਾ ਜੀ
ਮਾਯਾ ਵਾਸਤੇ ਪਾ ਦੁਫੇੜ ਨਾਹੀਂ ਤੇਰਾ ਮੇਲ ਸਾਡੇ ਨਾਲ ਆਯਾ ਜੀ
ਮਹਾਂ ਸਿੰਘ ਨੇ ਸੁਣ ਕਰਤਾਰ ਸਿੰਘਾ ਸੁਖ਼ਨ ਇੱਕ ਨ ਦਿਲ ਤੇ ਲਾਯਾ ਜੀ

ਮਹਾਂ ਸਿੰਘ ਦਾ ਜੁਵਾਬ

ਮਹਾਂ ਸਿੰਘ ਨੇ ਠੋਕ ਜੁਵਾਬ ਦਿੱਤਾ ਭੇਦ ਤੁਸਾਂ ਨੇ ਅਸਲ ਨ ਪਾਯਾ ਏ
ਲੁੱਟ ਓਸਦੀ ਜਿਸਦੇ ਹੱਥ ਆਈ ਘਰ ਬੈਠਯਾਂ ਹਿੱਸਾ ਬਨਾਯਾ ਏ
ਕਰ ਚਾਤੁਰੀ ਲੁੱਟ ਮੈਂ ਲੈ ਆਯਾ ਦੱਸੋ ਤੁਸਾਂ ਦਾ ਖਰਚ ਕੀਹ ਆਯਾ ਏ ?
ਬੈਠੋ ਚੁੱਪ ਕਰ ਘਰ ਕਰਤਾਰ ਸਿੰਘਾ ਐਵੇਂ ਕਾਸਨੂੰ ਰੌਲਾ ਮਚਾਯਾ ਏ

ਵਾਕ ਕਵੀ

ਜੈ ਸਿੰਘ ਨੇ ਜਦੋਂ ਜੁਵਾਬ ਸੁਣਯਾਂ ਅੱਗ ਗੁੱਸੇ ਦੀ ਰਿਦੇ ਸੁਖਾਇ ਲਈ
ਮਾਂਹ ਸਿੰਘ ਤੇ ਹੋ ਨਾਰਾਜ਼ ਗਿਆ ਸਜ਼ਾ ਦੇਵਨੀ ਚਿੱਤ ਠਹਿਰਾਇ ਲਈ

ਦੋਹਾਂ ਮਿਸਲਾਂ ਦੇ ਵਿੱਚ ਵੈਰ ਵਧਯਾ ਵਿੱਚੋਂ ਮੇਲ ਦੀ ਤਾਰ ਤੁੜਾਇ ਲਈ
ਮਹਾਂ ਸਿੰਘ ਦੇ *ਪਰਗਣੇ ਕਈ ਲੁੱਟੇ ਦਿਲੋਂ ਈਰਖਾ ਬਹੁਤ ਵਧਾਇ ਲਈ
ਮਾਯਾ ਡੈਣ ਨੇ ਵੈਰ ਪਵਾਇ ਦਿੱਤਾ ਸਾਰੀ ਪ੍ਰੀਤ ਦੀ ਰੀਤ ਗੁਵਾਇ ਲਈ
ਜ਼ਰ ਜ਼ੋਰੂ ਜ਼ਮੀਨ ਕਰਤਾਰ ਸਿੰਘਾ ਇਹ ਮੁੱਢ ਉਪਾਰ ਲਿਖਾਇ ਲਈ

ਸਰਦਾਰ ਮਹਾਂ ਸਿੰਘ ਤੇ ਜੈ ਸਿੰਘ ਦੀ ਖਟ ਪਟੀ

ਸਤਾਰਾਂ ਸੌ ਇਕਤਾਲੀ ਦੀ ਦੀਪ ਮਾਲਾ ਮਾਂਹ ਸਿੰਘ ਜਾ ਦਰਸ ਦੁਬਾਰ ਕੀਤਾ
ਫੇਰ ਮਿਲਨ ਗਿਆ ਜੈ ਸਿੰਘ ਤਾਈਂ ਮੁਲਾਕਾਤ ਤੋਂ ਓਸ ਇਨਕਾਰ ਕੀਤਾ
ਬੈਠੇ ਹੋਰ ਭੀ ਬਹੁਤ ਸਰਦਾਰ ਹੈਸਨ ਮਹਾਂ ਸਿੰਘ ਦਾ ਉਸ †ਤ੍ਰਿਸਕਾਰ ਕੀਤਾ
ਦਗ਼ੇਬਾਜ਼ ਹੈਂ ਤੂੰ ਬੇਈਮਾਨ ਵੱਡਾ ਤੈਨੂੰ ਅੱਨ੍ਹਯਾਂ ਹੈ ਹੰਕਾਰ ਕੀਤਾ
ਮਹਾਂ ਸਿੰਘ ਦੀ ਹੋਈ ਨਿਆਦਰੀ ਜਾਂ ਗੁੱਸਾ ਓਸ ਨੇ ਚਿੱਤ ਅਪਾਰ ਕੀਤਾ
ਖੁੜਬਾ ਖੁੜਬੀ ਹੋ ਪਈ ਕਰਤਾਰ ਸਿੰਘਾ ਬੁਰਾ ਕੰਮ ਦੋਹਾਂ ਖਾ ਕੇ ਖ਼ਾਰ ਕੀਤਾ

ਸੁੱਕਰ ਚੱਕੀਆਂ ਤੇ ਘਨੱਈਆਂ ਦਾ ਫਸਾਦ

ਏਸ ਗੱਲ ਤੋਂ ਅੰਮ੍ਰਤਸਰ ਪਹਿਲਾਂ ਦੋਹਾਂ ਮਿਸਲਾਂ ਫਸ ਲੜਾਈ ਕੀਤੀ
ਏਥੇ ਵਿੱਚ ਸਰਦਾਰਾਂ ਨੇ ਪੈ ਕਰਕੇ ਦੋਹਾਂ ਧਿਰਾਂ ਤਾਈਂ ਸਮਝਾਈ ਕੀਤੀ
ਮਾਂਹ ਸਿੰਘ ਗਿਆ ਕੂਚ ਕਰ ਝਬਦੇ ਗੁੱਸੇ ਵਿੱਚ ਭਰੇ ਨ ਦਾਨਾਈ ਕੀਤੀ
ਦੇਸ ਵਿੱਚ ਘਨੱਈਆਂ ਦੇ ਜਾਇ ਵੜਯਾ ਲੁੱਟ ਪੁੱਟ ਕੇ ਖੂਬ ਸਫ਼ਾਈ ਕੀਤੀ
ਖ਼ਬਰ ਹੋਈ ਘਨੱਈਆਂ ਨੂੰ ਗਏ ਉਹ ਭੀ ਝੱਬ ਤਰਫ਼ ਮਜੀਠੇ ਦੇ ਧਾਈ ਕੀਤੀ
ਮੁੱਠ ਭੇੜ ਹੋਈ ਦੋਹਾਂ ਮਿਸਲਾਂ ਦੀ ਚੰਡੀ ਖੜਕੀ ਧੂੜ ਧੁਮਾਈ ਕੀਤੀ
ਹੋਈ ਹਾਰ ਘਨੱਈਆਂ ਨੂੰ ਏਸ ਥਾਂ ਤੋਂ ਹਾਰ ਖਾਕੇ ਜਾਨ ਛੁਡਾਈ ਕੀਤੀ
ਹੱਜੀ ਪੁਰ ਜਾ ਵੜੇ ਕਰਤਾਰ ਸਿੰਘਾ ਜੈ ਸਿੰਘ ਨੇ ਪੈਰ ਜਮਾਈ ਕੀਤੀ

ਜੈ ਸਿੰਘ ਨੂੰ ਹਾਰ ਹੋਣੀ

ਜੈ ਸਿੰਘ ਹਾਜੀ ਪੁਰ ਜਾਇ ਵੜਯਾ ਜਮ੍ਹਾਂ ਫੌਜ ਘਨੱਈਏ ਕਰਾਵੰਦੇ ਨੇ
ਸੁਕਰ ਚੱਕੀਏ ਰਲੇ ਨਕੱਈ ਏਧਰ ਰਾਮ ਗੜ੍ਹੀਏ ਨਾਲ ਰਲਾਵੰਦੇ ਨੇ
ਜੈ ਸਿੰਘ ਬਿਆਸਾ ਤੋਂ ਪਾਰ ਆਯਾ ਇਹ ਭੀ ਏਧਰੋਂ ਕੂਚ ਬੁਲਾਵੰਦੇ ਨੇ
ਭੇੜ ਪਿਆ ‡ਨੁਸ਼ਹਿਰੇ ਦੇ ਪਾਸ ਜਾਕੇ ਤੇਗ਼ ਆਪਸ ਵਿੱਚ ਖੜਕਾਵੰਦੇ ਨੇ

---

*ਰਸੂਲ ਨਗਰ, ਮਢਿਆਲਾ, ਸਾਰਾ ਹਾਲ ਦੇਖੋ ਮਿਸਲ ਘਨੱਈਆਂ ਦੇ ਵਿੱਚ।

†ਨਿਆਦਰੀ

‡ਨੁਸ਼ਹਿਰਾ ਪੰਨੂਆਂ ਪ੍ਰਗਣਾ ਤਰਨ ਤਾਰਨ।

ਏਸ ਥਾਂ ਭੀ ਹਾਰਯਾ ਜੈ ਸਿੰਘ ਸੀ ਵੈਰੀ ਪੈ ਚੌਪਾਸਯੋਂ ਢਾਵੰਦੇ ਨੇ
ਤੇਜ਼ ਘਟ ਘਨੱਈਆਂ ਦਾ ਰਿਹਾ ਹੈਸੀ ਪਿੱਠ ਆਣ ਨਸੀਬ ਵਿਖਾਵੰਦੇ ਨੇ
ਜੈ ਸਿੰਘ ਗਿਆ ਭੱਜ ਨੂਰ ਪੁਰ ਨੂੰ ਮਾਂਹ ਸਿੰਘ ਹੋਰੀ ਪਿੱਛੇ ਧਾਵੰਦੇ ਨੇ
ਕੁਝ ਦਿਨ ਘੇਰਾ ਰੱਖ ਕਿਲ੍ਹੇ ਗਿਰਦੇ ਫੇਰ ਛੱਡ ਮੁਹਾਸਰਾ ਆਵੰਦੇ ਨੇ
ਜੈ ਸਿੰਘ ਦੇ ਪਰਗਣੇ ਖੋਹ ਕਰਕੇ ਸੁੱਕਰ ਚੱਕੀਏ ਤਹਿਤ ਬੈਠਾਵੰਦੇ ਨੇ
ਸਾਰਾ ਤੱਲਕਾ ਲੁੱਟ ਕਰਤਾਰ ਸਿੰਘਾ ਡੇਰੇ ਆਣ ਦੀਨਾ ਨਗਰ ਲਾਵੰਦੇ ਨੇ

ਰਾਜਾ ਸੰਸਾਰ ਚੰਦ ਕਟੋਚੀ

ਮਾਂਹ ਸਿੰਘ ਬੈਠਾ ਦੀਨਾ ਨਗਰ ਹੈਸੀ ਓਸੇ ਥਾਂ ਸੰਸਾਰ ਚੰਦ ਆਵੰਦਾ ਏ
ਮੁਲਾਕਾਤ ਪਿੱਛੋਂ ਮਹਾਂ ਸਿੰਘ ਤਾਈਂ ਰਾਜਾ ਬੈਠਕੇ ਗੱਲ ਸੁਨਾਵੰਦਾ ਏ
ਕਿਲ੍ਹਾ ਕਾਂਗੜਾ ਵਿਹੋ ਛੁਡਾ ਮੈਨੂੰ ਜੈ ਸਿੰਘ ਦੇ ਪਾਸੋਂ, ਜਤਾਵੰਦਾ ਏ
ਦੋ ਲੱਖ ਨਕਦੀ ਕਰਤਾਰ ਸਿੰਘਾ ਦੇਵਾਂ ਖਰਚ ਦੇ ਸਣੇ ਲਖਾਵੰਦਾ ਏ

ਮਹਾਂ ਸਿੰਘ ਨੇ ਸੰਸਾਰ ਚੰਦ ਦੀ ਮਦਦ ਵਾਸਤੇ ਫੌਜ ਭੇਜਣੀ

ਵਿੱਚ ਗੁਜਰਾਂ ਵਾਲੇ ਦੇ ਪਹੁੰਚ ਕਰਕੇ ਮਹਾਂ ਸਿੰਘ ਨੇ ਹੁਕਮ ਸੁਨਾਇ ਦਿੱਤਾ
ਚੰਗਾ ਚੋਣਵਾਂ ਇੱਕ ਹਜ਼ਾਰ ਯੋਧਾ ਕਿਲ੍ਹੇ ਕਾਂਗੜੇ ਵੱਲ ਚਲਾਇ ਦਿੱਤਾ
ਦਯਾ ਰਾਮ ਤੇ ਅਹਿਮਦ ਸਾਲਿਹਾ ਨੂੰ ਜ਼ੁੱਮੇ ਵਾਰ ਇਸ ਫ਼ੌਜ ਠਹਿਰਾਇ ਦਿੱਤਾ
ਧਾਈ ਕਰ ਇਹ ਕਾਂਗੜੇ ਜਾਇ ਪਹੁੰਚੇ ਕਿਲ੍ਹੇ ਗਿਰਦ ਘੇਰਾ ਜਾਕੇ ਪਾਇ ਦਿੱਤਾ
ਅੰਦ੍ਰ ਲੜਨ ਘਨੱਈਏ ਤੇ ਬਾਹਰ ਵੈਰੀ ਇਹ ਭੀ ਮੁਫਤ ਦਾ ਝੇੜਾ ਉਠਾਇ ਦਿੱਤਾ
ਦਿਨ ਕਈ ਬੀਤੇ ਕਰਤਾਰ ਸਿੰਘਾ ਪਾਸਾ ਹੋਣੀ ਨੇ ਹੋਰ ਉਲਟਾਇ ਦਿੱਤਾ

ਸੰਸਾਰ ਚੰਦ ਤੇ ਮਹਾਂ ਸਿੰਘ ਦੀ ਫੌਜ ਦੀ ਲੜਾਈ

ਮਹਾਂ ਸਿੰਘ ਦੀ ਫੌਜ ਦਾ ਖਰਚ ਮੁੱਕਾ ਓਹਨਾਂ ਮੰਗਿਆ ਰਾਜੇ ਤੋਂ ਜਾਇ ਜਲਦੀ
ਖਰਚ ਦੇਵਨਾ ਤੂੰ ਇਕਰਾਰ ਕੀਤਾ ਫ਼ੌਜ ਵਾਸਤੇ ਰਸਦ ਪੁਚਾਇ ਜਲਦੀ
ਹੈਸੀ ਓਹ ਪਹਾੜੀਆ ਬੜਾ ਚਾਤੁਰ ਦਿੱਤਾ ਓਸ ਜੁਵਾਬ ਸੁਨਾਇ ਜਲਦੀ
ਜਿੰਨਾ ਚਿਰ ਨ ਕਿਲ੍ਹਾ ਛੁਡਾਇ ਦੇਵੋ ਜੈ ਸਿੰਘ ਦੀ ਫੌਜ ਧਕਾਇ ਜਲਦੀ
ਓਨਾ ਚਿਰ ਕੌਡੀ ਇੱਕ ਦਿਆਂ ਨ ਮੈਂ ਦਿੱਤਾ ਸਾਫ ਹੀ ਠੁੱਠ ਚੁਮਾਇ ਜਲਦੀ
ਏਸੇ ਗੱਲ ਤੋਂ ਵੱਧ ਫ਼ਸਾਦ ਗਿਆ ਫੌਜਾਂ ਤਿੜ ਪਈਆਂ ਦੋਵੇਂ ਆਇ ਜਲਦੀ
ਅਹਿਮਦ ਸਾਲਿਹਾ ਮਾਰਯਾ ਗਿਆ ਓਥੇ ਦਯਾ ਰਾਮ ਨੇ ਕੂਚ ਬੁਲਾਇ ਜਲਦੀ
ਫ਼ੌਜ ਲਈ ਪਿਛਾਂਹ ਹਟਾ ਓਥੋਂ ਬੁਰੀ ਰਾਜੇ ਦੀ ਨੀਤ ਤਕਾਇ ਜਲਦੀ

ਭੁੱਖੇ ਮਰਦੇ ਪਿਛਾਂ ਨੂੰ ਮੁੜ ਆਏ ਦੋ ਲੱਖ ਦੀ ਆਸ ਗੁਵਾਇ ਜਲਦੀ
ਜੈ ਸਿੰਘ ਦੀ ਮੱਦਦ ਕਰਤਾਰ ਸਿੰਘਾ ਕੀਤੀ ਆਪ ਕਰਤਾਰ ਨੇ ਭਾਇ ਜਲਦੀ

ਵਾਕ ਕਵੀ

ਮਾਂਹ ਸਿੰਘ ਨੇ ਸੁਣਕੇ ਵੱਟ ਖੱਧੇ ਸੁੱਕ੍ਰਚੱਕੀਏ ਵੇਲਾ ਤਕਾਂਦੇ ਰਹੇ
ਲੈਣਾ*ਬਦਲਾ ਰਾਜੇ ਤੋਂ ਇੱਕ ਵਾਰੀ ਦਗ਼ੇ ਬਾਜ਼ੀ ਉੱਤੇ ਗੁੱਸਾ ਖਾਂਦੇ ਰਹੇ
ਇਹ ਪਹਾੜੀਏ ਬੰਦਰ ਚਤੁਰ ਬਹੁਤੇ ਸਦਾ ਲੱਗਦਾ ਦਾਉ ਲਗਾਂਦੇ ਰਹੇ
ਪੰਥ ਖ਼ਾਲਸੇ ਤਈਂ ਕਰਤਾਰ ਸਿੰਘਾ ਜਦ ਕਦ ਨੁਕਸਾਨ ਪੁਚਾਂਦੇ ਰਹੇ

ਸੰਸਾਰ ਚੰਦ ਦੀ ਹੋਰ ਸ਼ਰਾਰਤ

ਰਾਜੇ ਸਮਝਯਾ ਮਾਂਹ ਸਿੰਘ ਨਾਲ ਵਿਗੜੀ ਓਸ ਹੋਰ ਹੀ ਦਾਉ ਚਲਾਯਾ ਜੀ
ਜੈ ਸਿੰਘ ਨੂੰ ਲੋਭ ਦੀ ਦੇਇ ਭਿੱਤੀ ਓਹਨੂੰ ਆਪਣੀ ਹੱਥੀਂ ਚੜ੍ਹਾਯਾ ਜੀ
ਕਿਲ੍ਹਾ ਕਾਂਗੜਾ ਇਹ ਮੈਨੂੰ ਦੇਇ ਦਿਹ ਤੂੰ ਇਹਦੇ ਬਦਲੇ ਇਉਂ ਸੁਨਾਯਾ ਜੀ
ਤੇਰੇ ਨਾਲ ਹੋ ਮੁਲਕ ਛੁਡਾ ਦੇਵਾਂ ਰਾਮਗੜ੍ਹੀਆਂ ਜਿਹੜਾ ਦਬਾਯਾ ਜੀ
ਮਾਂਹ ਸਿੰਘ ਤੋਂ ਭੀ ਲੈ ਦਿਆਂ ਬਦਲਾ ਜੈ ਸਿੰਘ ਤਾਈਂ ਭਿਚਲਾਯਾ ਜੀ
ਉਹ ਅੱਗੇ ਹੀ ਬੁੱਢਾ ਸੀ, ਮੱਤ ਮਾਰੀ ਪਿੱਛੋਂ †ਪੁੱਤ ਨੇ ਲੱਕ ਤੁੜਾਯਾ ਜੀ
ਗਿਆ ਦਾ ਉਹ ਖਾ ਪਹਾੜੀਏ ਦਾ ਕਿਲ੍ਹਾ ਕਰ ਖ਼ਾਲੀ ਬਾਹਰ ਆਯਾ ਜੀ
ਠਾਰਾਂ ਸੌ ਚੁਤਾਲੀਆਂ ਸਾਲ ਹੈਸੀ ਜੈ ਸਿੰਘ ਨੇ ਕਿਲ੍ਹਾ ਖੁਹਾਯਾ ਜੀ
ਮੰਗੀ ਮੱਦਦ ਉਸ ਤੋਂ ਜਿਸ ਵੇਲੇ ਰਾਜੇ ‡ਮਸਖ਼ਰੀ ਵਿਚ ਉਡਾਯਾ ਜੀ
ਘੁੱਟ ਲਹੂ ਦੇ ਭਰ ਕਰਤਾਰ ਸਿੰਘਾ ਜੈ ਸਿੰਘ ਪਿੱਛੋਂ ਪਛਤਾਯਾ ਜੀ

ਮਹਾਂ ਸਿੰਘ ਨ ਫੇਰ ਜੰਮੂ ਲੁੱਟਨਾ

ਅਠਾਰਾਂ ਸੌ ਪੰਜਤਾਲੀਏਂ ਸਾਲ ਅੰਦਰ ਜੰਮੂ ਵਾਲੇ ਰਾਜੇ ਨੇ ਹੰਕਾਰ ਕਰਕੇ
ਕੁਝ ਸਿੰਘਾਂ ਦੇ ਫੜਕੇ ਕੇਸ ਮੁੰਨੇ ਕੈਦ ਕਰ ਰੱਖੇ ਬਹੁ ਲਾਚਾਰ ਕਰਕੇ
ਮਹਾਂ ਸਿੰਘ ਨੇ ਸੁਣੀ ਇਹ ਗੱਲ ਜਦੋਂ ਓਸੇ ਵਕਤ ਹੀ ਫ਼ੌਜ ਤਯਾਰ ਕਰਕੇ
ਝਟਾ ਪੱਟ ਜੰਮੂ ਤਾਈਂ ਘੇਰਯਾ ਜਾ ਸਿੰਘ ਪੰਜ ਹਜ਼ਾਰ ਉਲਾਰ ਕਰਕੇ
ਝੱਲ ਸੱਕੇ ਨ ਡੋਗਰੇ ਝਾਲ ਅਗੋਂ ਅੰਦਰ ਜਾਇ ਵੜੇ ਜ਼ੋਰ ਡਾਰ ਕਰਕੇ

---

*ਇਹ ਬਦਲਾ ਮਹਾਰਾਜੇ ਰਣਜੀਤ ਸਿੰਘ ਨੇ ਲਿਆ ਸੀ, ਵੇਖੋ ਪੰਜਵਾਂ ਹਿੱਸਾ 'ਸਰਕਾਰ ਖਾਲਸਾ'

†ਜੈ ਸਿੰਘ ਦਾ ਪੁਤ੍ਰ ਗੁਰਬਖ਼ਸ਼ ਸਿੰਘ ਜੋ ਲੜਾਈ ਵਿੱਚ ਮਾਰਯਾ ਗਿਆ ਸੀ। ਵੇਖੋ ਮਿਸਲ ਘਨੱਈਆਂ।

‡ਕੰਮ ਕੱਢਯਾ ਤੇ ਖਿਸਕੇ ਪਹਾੜੀਏ ਮੀਤ ਕਿਸਕੇ।

..ਲਿਆ ਬ੍ਰਿਜ ਰਾਜ ਦਿਉ ਕਰ ਝਬਦੇ ਲੁੱਟੀ ਰਾਜ ਧਾਨੀ ਖੂਬ ਤਾੜ ਕਰਕੇ
..ਲ ਕੱਢ ਬੇਅੰਤ ਹੀ ਲਿਆ ਓਥੋਂ ਸਾਰੇ ਸ਼ਹਿਰ ਉੱਤੇ ਹੱਥ ਮਾਰ ਕਰਕੇ
ਜ਼ਰ ਨਕਦੀ ਬੇਸ਼ੁਮਾਰ ਲੱਭੀ ਸਭ ਤਵ੍ਹੀਉਂ ਪਾਰ ਉਤਾਰ ਕਰਕੇ
ਦਿੱਤੀ ਅੱਗ ਲਾ ਫੇਰ ਬਾਰੂਦ ਖ਼ਾਨੇ ਸ਼ਹਿਰ ਵੱਸਦੇ ਤਈਂ ਉਜਾੜ ਕਰਕੇ
ਮੰਗ ਲਈ ਮੁਆਫ਼ੀ ਰਾਜਾ ਛੱਡ ਦਿੱਤਾ ਸਦਾ ਲਈ ਸੀ ਤਾਬਯਾਦਾਰ ਕਰਕੇ
ਮਾਂਹ ਸਿੰਘ ਤੇ ਫ਼ੌਜ ਨੇ ਰੱਜ ਲਿਆ ਆਇ ਪਰਤ ਵੱਡੀ ਮਾਰ ਮਾਰ ਕਰਕੇ
ਵਧਯਾ ਮਿਸਲ ਦਾ ਜ਼ੋਰ ਕਰਤਾਰ ਸਿੰਘਾ ਵੈਰੀ ਦੱਬ ਲਏ ਜ਼ੋਰ ਦਿਖਾਰ ਕਰਕੇ

### ਮਹਾਂ ਸਿੰਘ ਦੇ ਪੁਤ੍ਰ ਰਣਜੀਤ ਸਿੰਘ ਨੂੰ ਚੀਚਕ ਨਿਕਲਨੀ

ਏਸੇ ਸਾਲ ਦੇ ਵਿੱਚ ਰਣਜੀਤ ਸਿੰਘ ਨੂੰ ਚੀਚਕ ਰੋਗ ਨੇ ਆਣ ਦਬਾਯਾ ਜੀ
ਪੁੰਨ ਦਾਨ ਬਹੁਤੇ ਮਹਾਂ ਸਿੰਘ ਕੀਤੇ ਪਰ ਭਾਣਾ ਨ ਕਿਸੇ ਮਿਟਾਯਾ ਜੀ
ਹੋਰ ਅੰਗ ਤਾਂ ਸਾਬਤ ਰਹੇ ਸਾਰੇ ਹੱਥ ਦੇਇ ਕਰਤਾਰ ਬਚਾਯਾ ਜੀ
ਅੱਖ ਮਾਰੀ ਗਈ ਇੱਕ ਕਰਤਾਰ ਸਿੰਘਾ ਏਸੇਤਰ੍ਹਾਂ ਅਕਾਲ ਨੂੰ ਭਾਯਾ ਜੀ

### ਰਣਜੀਤ ਸਿੰਘ ਦੀ ਸ਼ਾਦੀ

ਠਾਰਾਂ ਸੌ ਛਿਤਾਲੀਏਂ ਸਾਲ ਅੰਦਰ ਜੈ ਸਿੰਘ ਨੇ ਹੋ ਲਾਚਾਰ ਭਾਈ
ਹਟਦੇ ਆਪਣੇ ਵੇਖ ਇਕਬਾਲ ਤਾਈਂ ਜ਼ੋਰ ਵੈਰੀਆਂ ਵਾਲਾ ਵਿਚਾਰ ਭਾਈ
ਦਿੱਤਾ ਪੋਤੀ*ਦਾ ਸਾਕ ਰਣਜੀਤ ਸਿੰਘ ਨੂੰ ਰਾਜਨੀਤ ਦਾ ਢੰਗ ਵਿਚਾਰ ਭਾਈ
ਮਾਂਹ ਸਿੰਘ ਹੋ ਗਿਆ ਕਰਤਾਰ ਸਿੰਘਾ ਜੈ ਸਿੰਘ ਦਾ ਸੀ ਮੱਦਦਗਾਰ ਭਾਈ

### ਜੱਸਾ ਸਿੰਘ ਰਾਮਗੜ੍ਹੀਏ ਨੇ ਚਿੜ ਕੇ ਮਾਂਹ ਸਿੰਘ ਦੇ ਗਲ ਪੈਣਾ

ਜੈ ਸਿੰਘ ਤੇ ਮਾਂਹ ਸਿੰਘ ਇੱਕ ਹੋ ਗਏ ਜੱਸਾ ਸਿੰਘ ਨ ਵੇਖ ਸਹਾਰਦਾ ਜੀ
ਵੈਰੀ ਬਣ ਗਿਆ ਮਹਾਂ ਸਿੰਘ ਦਾ ਉਹ ਹੇਠੀ ਦੇਵਣੇ ਦੀ ਨੀਤ ਧਾਰਦਾ ਜੀ
†ਜੋਧ ਸਿੰਘ ਸਰਦਾਰ ਕਲਾਸ ਵਾਲੇ ਜੱਸਾ ਸਿੰਘ ਉਸ ਤਈਂ ਵੰਗਾਰਦਾ ਜੀ
ਹੈਸੀ ਦੋਸਤ ਉਹ ਰਾਮਗੜ੍ਹੀਏ ਦਾ ਮਾਂਹ ਸਿੰਘ ਦਾ ‡ਵੈਰ ਚਿਤਾਰਦਾ ਜੀ
ਮਹਾਂ ਸਿੰਘ ਦੇ ਗਲ ਜਾ ਪਏ ਦੋਵੇਂ ਉਹ ਭੀ ਅੱਗੋਂ ਨ ਘੱਟ ਗੁਜ਼ਾਰਦਾ ਜੀ
ਓਹਦਾ ਚੜ੍ਹ ਰਿਹਾ ਇਕਬਾਲ ਹੈਸੀ ਰਾਮਨਗਰ ਜਾ ਫ਼ੌਜ ਉਤਾਰਦਾ ਜੀ
ਓਥੇ ਤੇਗ਼ ਚੱਲੀ ਦੋਹਾਂ ਧਿਰਾਂ ਅੰਦਰ ਜੱਸਾ ਸਿੰਘ ਖਾਕੇ ਮਾਰ ਹਾਰਦਾ ਜੀ

---

*ਰਾਣੀ ਮਤਾਬ ਕੌਰ (ਸ਼ੇਰ ਸਿੰਘ, ਤਾਰਾ ਸਿੰਘ ਦੀ ਮਾਤਾ)

†ਜੋਧ ਸਿੰਘ ਕਲਾਸ ਵਾਲੇ ਦੇ ਰਹਿਨ ਵਾਲਾ ਬੜਾ ਬਾਂਕਾ ਤੇ ਬਹਾਦਰ ਮਿਸਲ ਭੰਗੀਆਂ ਦਾ ਸਰਦਾਰ ਸੀ, ਜਿਸਦੇ ਖਾਨਦਾਨ ਵਿੱਚੋਂ ਹੁਣ ਸਰਦਾਰ ਰਣਧੀਰ ਸਿੰਘ ਮੈਂਬਰ ਕੌਂਸਲ ਹੈ।

‡ ਮਹਾਂ ਸਿੰਘ ਪੱਲੇ ਇੱਕ ਵਾਰੀ ਜੋਧ ਸਿੰਘ ਦੇ ਪਰਗਣੇ ਮੱਲਣ ਜਾ ਪਿਆ ਸੀ।

*ਜੋਧਸਿੰਘ ਭੱਜ ਗਿਆ ਕਰਤਾਰਸਿੰਘਾ ਜਾ ਕਲਾਸਵਾਲੇ ਕਦਮ ਧਾਰਦਾ ਜੀ

### ਮਹਾਂ ਸਿੰਘ ਨੇ ਸਾਹਿਬ ਸਿੰਘ ਗੁਜਰਾਤੀਏ ਤੇ ਚੜ੍ਹਾਈ ਕਰਨੀ

ਗੁੱਜਰ ਸਿੰਘ ਭਣੂਜਾ ਸੀ ਮਾਂਹ ਸਿੰਘ ਦਾ ਕਾਲਵੱਸ ਹੋਯਾ ਏਸੇ ਸਾਲ ਭਾਈ
ਸਾਹਿਬਸਿੰਘ ਬੇਟਾ ਉਹਦਾ ਰਿਹਾ ਪਿੱਛੇ ਲਿਆ ਬਾਪ ਦਾ ਮੁਲਕ ਸੰਭਾਲ ਭਾਈ
ਉਹ ਲਾਹੌਰ ਉਤੇ ਕਬਜ਼ਾ ਕਰਨ ਆਯਾ ਫ਼ੌਜ ਲੈ ਗੁਜਰਾਤ ਤੋਂ ਨਾਲ ਭਾਈ
ਮਹਾਂਸਿੰਘ ਨੇ ਉਹ ਵੇਲਾ ਤਾੜ ਲਿਆ ਸਾੱਕਾਦਾਰੀ ਦਾ ਕੀਤਾ ਨ ਖਯਾਲ ਭਾਈ
ਧਾਵਾ ਕਰ ਦਿੱਤਾ ਉਤੇ †ਸੋੱਧਰੇ ਦੇ ਹਿਲਜੁਲੀ ਦਿੱਤੀ ਜਾ ਕੇ ਡਾਲ ਭਾਈ
ਫ਼ੌਜ ਅੰਦਰੋਂ ਲੜਦੀ ਸਾਹਿਬਸਿੰਘ ਦੀ ਮਾਂਹਸਿੰਘ ਲੜੇ ਬਾਹਰੋਂ, ਭਾਲ ਭਾਈ
ਮਾਂਹ ਸਿੰਘ ਬੀਮਾਰ ਹੋ ਗਿਆ ਓਥੇ ਕਲਾ ਵਰਤ ਗਈ ਆਣ ਅਕਾਲ ਭਾਈ
‡ਦਲ ਸਿੰਘ ਸਰਦਾਰ ਨੂੰ ਛੱਡ ਪਿੱਛੇ ਬੇਟੇ ਤਈਂ ਭੀ ਓਥੇ ਬੈਠਾਲ ਭਾਈ
ਹੋਯਾ ਤਪ ਦੇ ਨਾਲ ਲਾਚਾਰ ਬਹੁਤਾ ਓਥੇ ਠਹਿਰਨਾ ਸਮਝ ਮੁਹਾਲ ਭਾਈ
ਆਪ ਚਲਾ ਆਯਾ ਕਰਤਾਰ ਸਿੰਘਾ ਦਿਨੋਂ ਦਿਨ ਹੋ ਗਿਆ ਬੇਹਾਲ ਭਾਈ

### ਸਾਹਿਬ ਸਿੰਘ ਦੀ ਮੱਦਦੇ ਹੋਰ ਸਰਦਾਰਾਂ ਨੇ ਆਉਣਾ

ਸਾਹਿਬ ਸਿੰਘ ਦੀ ਮੱਦਦ ਕਰਨ ਲਈ ਹੋਰ ਪੰਥ ਵਿੱਚੋਂ ਸਰਦਾਰ ਆਏ
ਰਾਮਗੜ੍ਹੀਆ ਆ ਜੱਸਾ ਸਿੰਘ ਚੜ੍ਹਯਾ ਕਰਮ ਸਿੰਘ ਦੂਲੋ ਜਹੇ ਸਾਰ ਆਏ
ਜੋਧ ਸਿੰਘ ਭੰਗੀ ਸਰਦਾਰ ਆਯਾ ਕਲਾਸ ਵਾਲੀਏ ਹੋ ਹੁਸ਼ਯਾਰ ਆਏ
ਖ਼ਬਰ ਸੋੱਧਰੇ ਸੁਣੀ ਰਣਜੀਤ ਸਿੰਘ ਨੇ ਵੈਰੀ ਹੋਰ ਬਹੁਤੇ ਧੌਂਸਾ ਮਾਰ ਆਏ
ਘੇਰਾ ਛੱਡ ਦਿੱਤਾ ਝੱਟ ਸੋੱਧਰੇ ਦਾ ਅੱਗਾ ਰੋੱਕਣੇ ਨੂੰ ਖਾ ਕੇ ਖ਼ਾਰ ਆਏ
ਭੇੜ ਪਿਆ ਆ ਪਾਸ ||ਮਰ੍ਹਾਜਕੇ ਦੇ ਕਈ ਸੂਰਮੇ ਹੋਇ ਸਬਾਰ ਆਏ
ਜ਼ੋਰ ਵੇਖ ਰਣਜੀਤ ਸਿੰਘ ਟਲ ਗਿਆ ਉਹ ਭੀ ਹਟ ਪਿਛਾਂ ਵਾਰੋ ਵਾਰ ਆਏ
ਹਾਰ ਜਿੱਤ ਨ ਹੋਈ ਕਰਤਾਰ ਸਿੰਘਾ ਸੁੱਕਰਚੱਕੀਏ ਦੁੱਖ ਸਹਾਰ ਆਏ

### ਸਰਦਾਰ ਮਾਂਹ ਸਿੰਘ ਦਾ ਮਰਨਾ

ਅਠਾਰਾਂ ਸੌ ਸੰਤਾਲੀ ਵਸਾਖ ਪੰਜਵੀਂ ਮਹਾਂ ਸਿੰਘ ਤਾਈਂ ਸੱਦਾ ਆਇ ਗਿਆ
ਡਿੱਠਾ ਪੁੱਤ ਦਾ ਕੁਝ ਪ੍ਰਤਾਪ ਨਾਹੀਂ ਕੂਚ ਗੁਜਰਾਂਵਾਲੇ ਬੁਲਾਇ ਗਿਆ
ਛੱਡ ਗਿਆ ਉਹ ਢੰਗ ਦਵਾਲ ਸਾਰੇ ਚਾਰ ਦਿਨਾਂ ਦੇ ਵਾਜੇ ਵਜਾਇ ਗਿਆ

---

*ਤਵਾਰੀਖ ਖਾਲਸਾ ਵਿੱਚ "ਮਾਰਯਾ ਗਿਆ" ਲਿਖਿਆ ਹੈ, ਪਰ ਇਹ ਠੀਕ ਨਹੀਂ ਹੈ।
†ਸੋਧਰਾ ਕੋਪਰਾ ਵਜ਼ੀਰਾਬਾਦ ਪਾਸ ਗੁੱਜਰ ਸਿੰਘ ਦਾ ਕਿਲ੍ਹਾ ਸੀ।
‡ਦਲ ਸਿੰਘ ਅਕਾਲ ਗੜ੍ਹੀਆ।
||ਇਹ ਮਰ੍ਹਾਜ ਕੇ ਕਲਾਸਵਾਲੀਆਂ ਦਾ ਕਿਲ੍ਹਾ ਸੀ।

ਸੁੱਕਰਚੱਕੀਆਂ ਦੀ ਮਿਸਲ ਪੰਥ ਅੰਦਰ ਚਗੇ ਜ਼ੋਰਾਂ ਦੇ ਉਤੇ ਪੁਚਾਇ ਗਿਆ
ਛੋਟਾ ਬੱਚਾ ਅਜੇ ਰਣਜੀਤ ਸਿੰਘ ਸੀ ਭਾਰ ਓਸਦੇ ਸਿਰ ਸੁਟਾਇ ਗਿਆ
ਸਦਾ ਰਿਹਾ ਨ ਕੋਈ ਕਰਤਾਰ ਸਿੰਘਾ ਕਾਲ ਸਭ ਤਾਈਂ ਅੰਤ ਖ਼ਾਇ ਗਿਆ

ਵਾਕ ਕਵੀ

ਲਈ ਮਿਸਲ ਸੰਭਾਲ ਰਣਜੀਤ ਸਿੰਘ ਨੇ ਹਾਲ ਓਸ ਦਾ ਵੱਖ ਸੁਨਾਵਾਂਗਾ ਜੀ
ਜਿਵੇਂ ਸਾਰੇ ਪੰਜਾਬ ਦਾ ਰਾਜ ਲਿਆ ਹਿੱਸੇ ਪੰਜਵੇਂ ਵਿੱਚ ਲਿਖਾਵਾਂਗਾ ਜੀ
ਸਿੱਖ ਰਾਜ ਜਿਉਂ ਓਸਨੇ ਕਾਇਮ ਕੀਤਾ ਭੇਦ ਖੋਲ੍ਹਕੇ ਸਾਰੇ ਬਤਾਵਾਂਗਾ ਜੀ
ਕੀਤੀ ਮਿਹਰ ਜੇ ਗੁਰਾਂ ਕਰਤਾਰ ਸਿੰਘਾ ਹਿੱਸਾ ਪੰਜਵਾਂ ਝੱਬ ਬਨਾਵਾਂਗਾ ਜੀ

ਤਥਾ

ਬਾਰ੍ਹਾਂ ਮਿਸਲਾਂ ਦਾ ਹਾਲ ਫੋਲ ਕੇ ਜੀ ਜੋੜ ਲੋੜ ਅਨੁਸਾਰ ਸੁਣਾਇ ਦਿੱਤਾ
ਯਾਦਗਾਰ ਪੁਰਾਣੇ ਘਰਾਣਯਾਂ ਦੀ ਕਾਇਮ ਰੱਖਣੇ ਲਈ ਲਿਖਾਇ ਦਿੱਤਾ
ਜਿਨ੍ਹਾਂ ਸੂਰਬੀਰਾਂ ਵੱਡੇ ਜੁੱਧ ਕਰਕੇ ਜ਼ੁਲਿਮ ਦੇਸ ਦੇ ਵਿੱਚੋਂ ਧਕਾਇ ਦਿੱਤਾ
ਦਿੱਲੀ ਕਾਬੁਲ ਦੀ ਬਾਦਸ਼ਾਹੀ ਤਾਈਂ ਮਾਰ ਖ਼ਾਕ ਦੇ ਨਾਲ ਮਿਲਾਇ ਦਿੱਤਾ
ਸਣੇ ਜ਼ਾਲਮਾਂ ਜ਼ੁਲਿਮ ਦੇ ਤੋੜ ਸੰਗਲ ਸਾਰਾ ਦੇਸ ਆਜ਼ਾਦ ਕਰਾਇ ਦਿੱਤਾ
ਮਾਰ ਖ਼ਾਨਾਂ ਦੇ ਖਾਨੇ ਖਰਾਬ ਕੀਤੇ ਸਮਾਂ ਸੁਖ ਦਾ ਲਿਆ ਦਿਖਾਇ ਦਿੱਤਾ
ਜਿਨ੍ਹਾਂ ਦੇਸ ਤੇ ਆਪਨੀ ਕੌਮ ਖ਼ਾਤਰ ਝੁੱਗੇ ਝਾਂਜਯਾਂ ਤਈਂ ਰੁੜ੍ਹਾਇ ਦਿੱਤਾ
ਖ਼ੂਨ ਸਿੰਜ ਕੇ ਆਪਨਾ ਕੀਮਤੀ ਜੀ ਅੱਗ ਜ਼ੁਲਿਮ ਦੀ ਤਈਂ ਬੁਝਾਇ ਦਿੱਤਾ
ਦੀਵੇ ਜ਼ੁਲਿਮ ਦੇ ਉੱਤੇ ਧਮੱਕੜਾਂ ਹੋ ਆਖ਼ਰ ਬਲਦਾ ਗੁੱਲ ਕਰਾਇ ਦਿੱਤਾ
ਆਉਣਾ ਗਿਲਜਯਾਂ ਰਾਕਸ਼ਾਂ ਜ਼ਾਲਮਾਂ ਦਾ ਬੰਦ ਕਰਕੇ ਦੇਸ ਵਸਾਇ ਦਿੱਤਾ
ਅਹਿਮਦ ਸ਼ਾਹੀ ਅੰਧੇਰੀਆਂ ਦੂਰ ਕਰਕੇ ਅਮਨ ਦੇਸ ਦੇ ਵਿੱਚ ਵਰਤਾਇ ਦਿੱਤਾ
ਗਈਆਂ ਭੱਜੜਾਂ ਭੱਜੜਾਂ ਕਰ ਕਿਧਰੇ ਧੱਕੇ ਜ਼ੋਰ ਦਾ ਨਾਮ ਮਿਟਾਇ ਦਿੱਤਾ
ਓਹਨਾਂ ਪਰ ਉਪਕਾਰੀਆਂ ਧਰਮੀਆਂ ਦਾ ਫ਼ੋਟੋ ਕਰਨੀ ਦਾ ਖਿੱਚ ਖਿਚਾਇ ਦਿੱਤਾ
ਯਾਦਗਾਰ ਜਹਾਨ ਦੇ ਵਿੱਚ ਰਹੇ ਸਿੱਧੇ ਬੈਂਤਾਂ ਦੇ ਵਿੱਚ ਬਨਾਇ ਦਿੱਤਾ
ਹਾਲ ਲਿਖੇ ਸੰਖੇਪ ਕਰਤਾਰ ਸਿੰਘਾ ਨਹੀਂ ਬਹੁਤ ਵਧਾ ਵਧਾਇ ਦਿੱਤਾ

ਬੇਨਤੀ

ਹਿੱਸਾ ਚੋਥਾ ਭੀ ਹੋ ਗਿਆ ਅੱਜ ਪੂਰਾ ਵੱਡਾ ਸ਼ੁਕਰ ਕਰਤਾਰ ਮਨਾਯਾ ਮੈਂ
ਬਾਹਰਾਂ ਮਿਸਲਾਂ ਦਾ ਹਾਲ ਲਿਖਯਾ ਏ ਜਿਨਾਂ ਲੋੜ ਸੀ ਜੋੜ ਸੁਨਾਯਾ ਮੈਂ

ਜੋ ਲਿਖਯਾ ਹੈ ਇਤਿਹਾਸ ਕਾਰਾਂ ਓਹਨਾਂ ਵਿਚੋਂ ਹੀ ਫੋਲ ਫੁਲਾਯਾ ਮੈਂ
ਢੂੰਡ ਭਾਲ ਤੋਂ ਜੋ ਕੁਝ ਹੱਥ ਲੱਗਾ ਖਿੱਚ ਨਕਸ਼ਾ ਸਾਫ਼ ਦਿਖਾਯਾ ਮੈਂ
ਚੁਣ ਲੋੜ ਅਨੁਸਾਰ ਪ੍ਰਸੰਗ ਰੱਖੇ ਨਹੀਂ ਬਹੁਤ ਵਧਾ ਵਧਾਯਾ ਮੈਂ
ਜਹੀ ਬੁੱਧ ਆਹੀ ਓਹਾ ਲਿਖ ਦਿੱਤਾ ਕੋਈ ਨਹੀਂ ਗੁਮਾਨ ਜਤਾਯਾ ਮੈਂ
ਜੀਵ ਭੁੱਲਦਾ ਭੁੱਲਣੇਹਾਰ ਮੈਂ ਭੀ ਭੁੱਲ ਚੁੱਕ ਤਾਈਂ ਬਖ਼ਸ਼ਾਯਾ ਮੈਂ
ਮੈਨੂੰ ਬਖ਼ਸ਼ਨਾ ਸਦਾ ਕਰਤਾਰ ਸਿੰਘਾ ਅਗੇ ਸਭ ਦੇ ਸੀਸ ਝੁਕਾਯਾ ਮੈਂ

ਤਥਾ

ਬੀਤੇ ਸਮੇਂ ਦੇ ਇਹ ਪ੍ਰਸੰਗ ਸਾਰੇ ਕਰ ਸਾਰਾ ਵਿਸਥਾਰ ਦਿਖਾਨ ਔਖਾ
ਜੋ ਬੀਤੀਆਂ ਕੀਤੀਆਂ ਕਰਨੀਆਂ ਜੀ ਅਸਲੀ ਉਨ੍ਹਾਂ ਦਾ ਖ਼ਾਕਾ ਖਿਚਾਨ ਔਖਾ
ਸੱਚੀ ਗੱਲ ਕਿਹੜੀ ਝੂਠੀ ਗੱਲ ਕਿਹੜੀ ਏਸ ਤਰ੍ਹਾਂ ਦਾ ਦਾਹਵਾ ਰਖਾਨ ਔਖਾ
ਸੌ ਸਵਾ ਸੌ ਸਾਲ ਦੇ ਸਮੇਂ ਪਿਛੋਂ ਗੱਲਾਂ ਬੀਤੀਆਂ ਤਈਂ ਦੁਹਰਾਨ ਔਖਾ
ਪਾਏ ਪੂਰਨੇ ਦੇਖਣੇ ਪਹਿਲਯਾਂ ਦੇ ਲਾਂਭੇ ਹੋ ਇੱਕ ਕਦਮ ਉਠਾਨ ਔਖਾ
ਬਿਨ੍ਹਾਂ ਨੁਕਸ ਤੋਂ ਕੋਈ ਬੁਨਯਾਦ ਨਾਹੀਂ ਬੇਨੁਕਸ ਇਤਿਹਾਸ ਬਨਾਨ ਔਖਾ
ਬਿਨ੍ਹਾਂ ਅੰਤ੍ਰਯਾਮਤਾ ਨਹੀਂ ਬਣਦਾ ਗੱਲਾਂ ਬੀਤੀਆਂ ਦਾ ਭੇਦ ਪਾਨ ਔਖਾ
ਬੁਰਾ ਭਲਾ ਕਹਿ ਛੱਡਣਾਂ ਔਖ ਕਾਹਦਾ ਕੰਮ ਛੇੜ ਕੇ ਸਿਰੇ ਚੜ੍ਹਾਨ ਔਖਾ
ਖ਼ੂਨ ਚੋਵਣਾ ਜਿਗਰ ਦਾ ਹੋ ਖਪਤੀ ਹੈ ਸ਼ਿਹਰ ਦਾ ਰਚਨ ਰਚਾਨ ਔਖਾ
ਡੁੱਲ੍ਹੀ ਰੇਤ ਵਿੱਚ ਖੰਡ ਕਰਤਾਰ ਸਿੰਘਾ ਓਹਦਾ ਸਾਰੇ ਦਾ ਸਾਰਾ ਚੁਣਾਨ ਔਖਾ

ਤਥਾ

ਬਾਰ੍ਹਾਂ ਮਿਸਲਾਂ ਦਾ ਅੱਗੇ ਹਾਲ ਲਿਖਿਆ ਤੇਗ਼ ਖਾਲਸੇ ਦੇ ਵਿੱਚ ਪਾਯਾ ਸੀ
ਛੰਦ ਬੰਦ ਬਣਾਇ ਸਨ ਓਸ ਵੇਲੇ ਬੈਤਾਂ ਵਿੱਚ ਨ ਤਦੋਂ ਰਚਾਯਾ ਸੀ
ਉਹਦਾ ਹੱਕ ਦਿੱਤਾ ਲੱਧਾ ਸਿੰਘ ਤਾਈਂ ਬਾਗ਼ ਲਾਕੇ ਐਵੇਂ ਗੁਵਾਯਾ ਸੀ
ਖਾਧਾ ਫਲ ਨ ਤੋੜ ਕੇ ਓਸ ਵਿੱਚੋਂ ਯਾਰੀ ਯਾਰ ਦੀ ਦਗ਼ਾ ਕਮਾਯਾ ਸੀ
ਛੰਦ ਪੜ੍ਹਨ ਔਖੇ, ਸਿੱਧੇ ਸਾਦਿਆਂ ਲਈ ਬਹੁਤੇ ਸੱਜਨਾਂ ਮੈਨੂੰ ਅਕਾਯਾ ਸੀ
ਛੰਦ ਕੱਢ ਕੇ ਬੈਂਤ ਬਣਾ ਸਾਰੇ ਕਈ ਵਾਰ ਮਜਬੂਰ ਕਰਾਯਾ ਸੀ
ਕਈਆਂ ਚਿਰਾਂ ਤੋਂ ਮੈਨੂੰ ਭੀ ਸੋਚ ਹੈ ਸੀ ਬੈਂਤ ਰਚਾਂ ਸਾਰੇ ਦਿਲੋਂ ਚਾਹਯਾ ਸੀ
ਇੱਕ ਸੋਚ ਨੇ ਪੈ ਕਰਤਾਰ ਸਿੰਘਾ ਮੇਰੇ ਦਿਲ ਦੇ ਤਈਂ ਦਬਾਯਾ ਸੀ

ਤਥਾ

ਲੱਧਾ ਸਿੰਘ ਰਜਿਸਟਰੀ ਲੈ ਲਈ ਸੀ ਜਾਲ ਯਾਰੀ ਦੇ ਵਿੱਚ ਫਸਾ ਕੇ ਜੀ

ਜੱਫਾ ਮਾਰ ਲਿਆ ਚਹੁੰਆਂ ਲੜੀਆਂ ਨੂੰ ਸਬਜ਼ ਬਾਗ਼ ਕਈ ਝੂਠੇ ਦਿਖਾ ਕੇ ਜੀ
ਪਹਿਲੀ ਮਿਹਨਤ ਦੇਇ ਬੇਕਦਰੇ ਨੂੰ ਬਹਿ ਗਿਆ ਅਧਿਕਾਰ ਗੁਵਾ ਕੇ ਜੀ
*ਹੁਣ ਫੇਰ ਜੇ ਉਤਨੀ ਕਰਾਂ ਮਿਹਨਤ ਲਿਖਾਂ ਬੈਂਤ ਮੁੜ ਸਿਰ ਖਪਾ ਕੇ ਜੀ
ਲੱਧਾ ਸਿੰਘ ਨੂੰ ਹੀ ਮੁੜ ਲਾਭ ਹੋਵੇ ਮੈਂ ਬਹਿ ਜਾਂ ਲਾਲ ਖੁਹਾ ਕੇ ਜੀ
ਐਵੇਂ ਮਿਹਨਤ ਜਾਇ ਕਰਤਾਰ ਸਿੰਘਾ ਵਿੱਚ ਕੱਲਰ ਬੀਜ ਬਿਜਾ ਕੇ ਜੀ

ਤਥਾ

ਤੇਗ਼ ਖਾਲਸਾ ਭੀ ਓਵੇਂ ਛੱਡ ਦਿੱਤਾ ਦੂਹਾਂ ਲੜੀਆਂ ਨੂੰ ਜਿਵੇਂ ਛਡਾਯਾ ਜੀ
ਨਵੀਂ ਸਾਰੀ ਹੀ ਕਵਿਤਾ ਮੁੜ ਕੀਤੀ ਸ਼ਿਹਰ ਅਗਲਾ ਇੱਕ ਨ ਪਾਯਾ ਜੀ
'ਪ੍ਰਕਾਸ਼ ਖ਼ਾਲਸਾ' ਏਸ ਦਾ ਨਾਮ ਧਰਯਾ ਬਾਰ੍ਹਾਂ ਮਿਸਲਾਂ ਹਾਲ ਲਿਖਾਯਾ ਜੀ
ਕਿਸੇ ਤਾਈਂ ਨ ਏਸ ਦਾ ਹੱਕ ਦਿੱਤਾ ਹੈ ਆਪਣੇ ਪਾਸ ਰਖਾਯਾ ਜੀ
ਅੱਗੇ ਨਾਲੋਂ ਲਿਖੇ ਹਾਲ ਖੋਲ੍ਹ ਕਰਕੇ ਜਿੰਨਾਂ ਪੁੱਜਯਾ ਜ਼ੋਰ ਲਗਾਯਾ ਜੀ
ਲਿਖੇ ਬੈਂਤ ਸਾਰੇ ਸਿਧੇ ਸਾਫ਼ ਕਰਕੇ ਰੌਲਾ ਛੰਦਾਂ ਦਾ ਨਹੀਂ ਰਲਾਯਾ ਜੀ
ਸ਼ੌਕ ਵਾਲਿਆਂ ਲਈ ਕਰਤਾਰ ਸਿੰਘਾ ਨਵਾਂ ਬਾਗ਼ ਲਾ ਹੋਰ ਦਿਖਾਯਾ ਜੀ

ਗ੍ਰੰਥ ਦੇ ਸੰਪੂਰਨ ਹੋਣ ਦੀ ਤਾਰੀਖ਼

ਉੱਨੀ ਸੌ ਬਿਆਸੀਆਂ ਸਾਲ ਬਿਕਰਮ ਮਾਹ ਹਾੜ੍ਹ ਹੈਸੀ ਐਤਵਾਰ ਭਾਈ
ਠਾਈ ਜੂਨ ਤੇ ਉੱਨ੍ਹੀ ਸੌ ਪੰਝੀਆਂ ਸੀ ਸੰਨ ਈਸਵੀ ਖ਼ਾਸ ਵਿਚਾਰ ਭਾਈ
ਸੰਮਤ ਦੋ ਸੌ ਸਤਾਈਆਂ ਖ਼ਾਲਸੇ ਦਾ ਯਾਦ ਰਖਣਾ ਨਾਲ ਪਯਾਰ ਭਾਈ
ਚਾਰ ਸੌ ਛਪੰਜਵਾਂ ਗੁਰੂ ਨਾਨਕ ਹੇਤ ਲਿਖਯਾ ਹੈ ਯਾਦਗਾਰ ਭਾਈ
ਅੰਮ੍ਰਿਤਸਰ ਦੇ ਵਿੱਚ ਇਹ ਲੜੀ ਚੌਥੀ ਕੀਤੀ ਸ਼ੌਕ ਦੇ ਨਾਲ ਤਿਆਰ ਭਾਈ
ਭੁੱਲ ਚੁੱਕ ਜੋ ਹੋਵੇ ਕਰਤਾਰ ਸਿੰਘਾ ਵੇਖ ਸੁਣਕੇ ਲੈਣੀ ਸੁਧਾਰ ਭਾਈ

ਵਾਕ ਕਵੀ

ਇਤਿਹਾਸ ਖ਼ਾਲਸੇ ਦੀ ਚੌਥੀ ਲੜੀ ਹੈ ਇਹ ਹੱਕ ਏਸ ਤੇ ਕੋਈ ਜਮਾਇ ਨਾਹੀਂ
ਸਾਰੇ ਹੱਕ ਰੱਖੇ ਪਾਸ ਆਪਣੇ ਮੈਂ ਅਨਭੋਲ ਕੋਈ ਜੱਫਾ ਪਾਇ ਨਾਹੀਂ
ਮੇਰੀ ਆਗਿਆ ਤੋਂ ਬਿਨ੍ਹਾਂ ਇਸ ਤਾਈਂ ਕੋਈ ਛਾਪੇ ਅਤੇ ਛਪਵਾਇ ਨਾਹੀਂ
ਕਰ ਕੱਮ ਨਾਜਾਇਜ਼ ਕਰਤਾਰ ਸਿੰਘਾ ਐਵੇਂ ਕੋਈ ਨੁਕਸਾਨ ਉਠਾਇ ਨਾਹੀਂ

---

*ਤੇਗ਼ ਖਾਲਸੇ ਤੇ ।

Ph. 01676-2

**SEABA INTERNATIONAL PUBLIC SCHO**

LEHRAGAGA. (Distt. Sangrur) Punjab. 148031.

Name KULWINDER KAUR

Father's Name S. HARDAYAL SINGH

Age. 13 yrs.

Sex. FEMALE

Class. VII

Rural/Urban Rural

Spoken Languages PUNJABI, HINDI, ENGLISH

Address VPO NANGLA, TEH. SUNAM

DISTT SANGRUR (Pb.).

F )